# ਗੁੱਗਾ ਗਪੌੜਾ ਤੇ ਸੁਲਤਾਨ ਪੁਆੜਾ

ਗਿਆਨੀ ਦਿੱਤ ਸਿੰਘ




ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

**ਪ੍ਰਕਾਸ਼ਕ:- ਧਰਮ ਪ੍ਰਚਾਰ ਕਮੇਟੀ**

**ਸਹਿਯੋਗੀ : ਕੇਂਦਰੀ ਸਿੰਘ ਸਭਾ ਅਕੈਡਮੀ**
**ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਦਿਆ ਕੇਂਦਰ**
**ਸੈਕਟਰ 28, ਚੰਡੀਗੜ੍ਹ।**

**ਮਾਰਚ ੨੦੦੫ ੩੦੦੦**

*ਟਾਇਪ ਸੈਟਿੰਗ :-*

***ਏਸ ਗਰਾਫਿਕਸ***

ਐਸ.ਸੀ.ਓ. 2443-44, ਸੈਕਟਰ 22-ਸੀ

ਚੰਡੀਗੜ੍ਹ, ਫੋਨ: (0172) 706589, 604432

ਛਾਪਣ ਵਾਲੇ :

ਗੋਲਡਨ ਆਫਸੈਟ ਪ੍ਰੈਸ

ਗੁਰਦੁਆਰਾ ਰਾਮਸਰ ਸਾਹਿਬ

ਸ੍ਰੀ ਅੰਮ੍ਰਿਤਸਰ।

# ਗੁੱਗਾ ਗਪੌੜਾ ਤੇ ਸੁਲਤਾਨ ਪੁਆੜਾ
## (ਅਰੰਭਕ ਸ਼ਬਦ)

ਪੰਜਾਬ ਦੇ ਲੋਕ, ਵਹਿਮਾਂ-ਭਰਮਾ ਦੀ ਮਾਰ ਹੇਠਾਂ ਅਨੇਕਾਂ ਰੂਹਾਨੀ ਤਸੀਹੇ ਸਹਿੰਦੇ ਆਏ ਹਨ। ਮਾਨਸਿਕ ਭਟਕਣਾਂ ਵਿੱਚ ਪੈ ਕੇ ਕਿੰਨੀਆਂ ਕਿਸਮਾਂ ਦੇ ਪੀਰ ਪੈਗੰਬਰ ਮੰਨਦੇ ਰਹੇ ਅਤੇ ਭੁੱਖੇ ਬਾਲਾਂ ਦੇ ਮੂੰਹੋਂ ਰੋਟੀ ਕੱਢ ਕੇ ਦੰਭੀਆਂ ਦੇ ਪੇਟ ਭਰਦੇ ਰਹੇ; ਇਸ ਦਾ ਪ੍ਰਮਾਣ ਇੱਥੋਂ ਦੇ ਲੋਕਾਂ ਵਲੋਂ ਮੰਨੇ ਜਾਂਦੇ ਅਣਗਿਣਤ 'ਪੀਰਾਂ' ਅਤੇ 'ਵੱਡੇ-ਵਡੇਰਿਆਂ' ਦੇ ਕਈ ਥਾਂ ਮਾੜੀਆਂ, ਤਕੀਏ, ਪੀਰਖਾਨੇ ਇਸ ਵੇਲੇ ਪਹਿਲਾਂ ਨਾਲੋਂ ਵੀ ਰੌਣਕੀਲੇ ਰੂਪ ਵਿੱਚ ਮਿਲਦੇ ਹਨ, ਮਹੱਲਸ ਜਿਵੇਂ 'ਕਾਲਾ ਮਹੱਲ' ਸਮਾਧਾਂ ਤੇ ਦਰਗਾਹਾਂ ਵੀ ਹਨ। ਜਿੰਨ੍ਹਾਂ ਪੀਰਾਂ ਦਰਵੇਸ਼ਾਂ ਦੇ ਨਾਂਵਾਂ ਨਾਲ ਕਿਸੇ ਤਰ੍ਹਾਂ ਦੀ ਸਿੱਧੀ ਦੀ ਪ੍ਰਸਿੱਧੀ ਜੁੜ ਗਈ, ਉਨ੍ਹਾਂ ਦੇ ਨਾਮ ਤੇ ਥਾਂ ਪੂਜਣ ਯੋਗ ਮੰਨੇ ਜਾਂਦੇ ਰਹੇ।

ਇਸ ਕਿਸਮ ਦੇ ਸਿੱਧ-ਬਾਬਿਆਂ, ਦਰਵੇਸ਼ਾਂ ਦੀਆਂ ਦਰਗਾਹਾਂ, ਸੰਤਾਂ ਸਾਧਾਂ ਦੀਆ ਸਮਾਧਾਂ, ਵੱਡੇ-ਵਡੇਰਿਆਂ ਦੇ ਥਾਨ ਤੇ ਮੰਦਰ, ਹਰ ਦਸਾਂ ਪੰਦਰਾਂ ਕੋਹਾਂ ਦੀ ਵਿੱਥ ਉੱਤੇ ਕਿਸੇ ਨਾ ਕਿਸੇ ਢੰਗ ਦੇ ਕੱਚੇ-ਪੱਕੇ ਰੂਪ ਵਿੱਚ ਖੜੇ ਕੀਤੇ ਮਿਲਦੇ, ਹਨ। ਇਨ੍ਹਾਂ ਸਾਰੇ ਪੀਰਾਂ ਤੇ ਵਲੀਆਂ ਬਾਰੇ ਖੋਜ ਕੇ ਸਮੱਗਰੀ ਇਕੱਤਰ ਕੀਤੀ ਜਾਵੇ ਤਾਂ ਪੁਰਾਤਨ ਕਾਲ ਤੋਂ ਹੁਣ ਤੱਕ ਵਿਗਸ ਰਹੀਆਂ ਮਨੌਤਾਂ ਦੇ ਵਿਕਾਸ ਦੀ ਗਾਥਾ ਦਾ ਉੱਤਮ ਕਿਸਮ ਦਾ ਮਨੋਰੰਜਕ ਗ੍ਰੰਥ ਸੰਚਿਤ ਹੋ ਸਕਦਾ ਹੈ, ਨਾਲ ਹੀ ਅਰੰਭ-ਕਾਲ ਦੇ ਅੰਧ-ਵਿਸ਼ਵਾਸਾਂ ਦੀ ਗਾਥਾ ਦੇ ਭਿੰਨ ਭਿੰਨ ਰੂਪਾਂ ਦੀ ਪੜਤਾਲ ਲਈ ਸਮੱਗਰੀ ਵੀ ਜੁਟਾਈ ਜਾ ਸਕਦੀ ਹੈ।

ਅੰਧ ਵਿਸ਼ਵਾਸਾਂ ਅਤੇ ਪੀਰਾਂ ਫਕੀਰਾਂ ਪ੍ਰਤੀ ਸ਼ਰਧਾ ਕਿੰਨੀ ਅੰਨ੍ਹੀ ਹੁੰਦੀ ਹੈ, ਇਸਦੇ ਰਹੱਸ ਅੱਜ ਤੱਕ ਦੇ ਲੋਕ-ਜੀਵਨ ਵਿੱਚ ਝਲਕਦੇ ਹਨ। ਕੁਝ ਵਰ੍ਹੇ ਹੋਏ ਇੱਕ ਸੱਜਣ ਜੀ ਨੇ 'ਗਾਲੜ ਪੀਰ' ਦੀ ਵਾਰਤਾ ਲਿਖੀ ਸੀ, ਜਿਸ ਦੀ ਪੀਰੀ ਦੇ ਮੂਲ ਤੇ ਵਿਕਾਸ ਦਾ ਬਿਰਤਾਂਤ ਬੜਾ ਹੀ ਮਨੋਰੰਜਕ ਹੈ : ਇੱਕ ਗਾਲੜ (ਕਾਟੋ) ਦੇ ਮਰ ਜਾਣ ਉਤੇ ਉਸ ਦੀ ਲਾਸ਼ ਢੱਕਣ ਲਈ ਕਿਸੇ ਵਲੋਂ ਦੋ ਇੱਟਾਂ ਰੱਖਣ ਤੋਂ ਫਿਰ 'ਇਹ ਗਾਲੜ ਪੀਰ ਦੀ ਕਬਰ ਹੈ' ਮਸ਼ਹੂਰ ਕਰਨ ਤੇ ਮੇਲੇ ਲੱਗਣੇ ਸ਼ੁਰੂ ਹੋ ਗਏ। ਇਹ ਸਾਡੇ ਲੋਕ-ਸੁਭਾਉ ਦਾ ਇੱਕ ਭਖਦਾ ਪ੍ਰਮਾਣ ਹੈ, ਜਿਸ ਨਾਲ ਅਨੇਕਾਂ, ਲੋਕ-ਦੇਵਤੇ, ਪੀਰਾਂ, ਵਲੀਆਂ ਅਤੇ ਦਰਵੇਸ਼ਾ ਦੀ ਮਾਨਤਾ ਦੀ ਲੀਹ ਪਈ ਅਤੇ ਲੋਕ-ਸ਼ਰਧਾ ਦੇ ਮੰਦਰ ਉਸਰੇ ।

ਇਸੇ ਭਾਂਤ ਦੀ ਪੁਸ਼ਟੀ ਇੱਕ ਲੋਕ ਕਹਾਣੀ 'ਪੀਰ ਜੁੱਤੇ ਸ਼ਾਹ' ਤੋਂ ਹੁੰਦੀ ਹੈ। ਕਿਵੇਂ ਇੱਕ ਸਿਆਣੇ ਵਜ਼ੀਰ ਨੇ ਆਪੂੰ ਹਿੱਕ ਥਾਂ 'ਜੁੱਤਾਂ' ਦਬਾ, ਉੱਤੇ ਕਬਰ ਬਣਾ ਕੇ ਸੁੱਖਣਾਂ ਪੂਰੀਆਂ ਕਰਨ ਵਾਲਾ ਦਰਵੇਸ਼ ਪ੍ਰਸਿਧ ਕਰਕੇ ਬਾਦਸ਼ਾਹ ਤੋਂ ਸੁੱਖ ਮੰਨਵਾਈ ਸੀ।ਮੰਨਤ ਪੂਰੀ ਹੋ ਜਾਣ ਤੇ ਜਦੋਂ ਬਾਦਸ਼ਾਹ ਚੜ੍ਹਾਵਾ ਲੈ ਕੇ ਪੇਸ਼ ਹੋਇਆ ਤਾਂ ਉਸ ਵਜ਼ੀਰ ਨੇ ਜੁੱਤੀ ਨੂੰ ਕਬਰ ਵਿਚੋਂ ਪੁਟ ਕੇ ਬਾਦਸ਼ਾਹ ਦੇ ਸਾਹਮਣੇ ਪ੍ਰਗਟ ਕਰਕੇ ਦਿਖਾ ਦਿੱਤਾ ਕਿ ਅਸਲ ਵਿੱਚ ਇਹ ਬਾਦਸ਼ਾਹ ਦਾ ਹੀ ਇੱਕ ਪੁਰਾਣਾ ਜੁੱਤਾ ਹੈ; ਜਿਸ ਨੂੰ ਰੁਮਾਲਾਂ ਵਿੱਚ ਲਪੇਟ ਲਪਾਟ ਕੇ, ਧਰਤੀ ਵਿੱਚ ਦੱਬ ਕੇ, ਕਬਰ ਦੀ ਉਸਾਰੀ ਕੀਤੀ ਗਈ ਸੀ। 'ਪੀਰ ਜੁੱਤੇ ਸ਼ਾਹ' ਦੀ ਮੰਨਤ ਪੂਰੀ ਹੋ ਜਾਣ ਦੀ ਜ਼ਾਹਰ ਕਰਾਮਾਤ ਇੱਕ ਪਾਸੇ, ਦੂਜੇ ਪਾਸੇ ਪੀਰ ਦੇ ਪ੍ਰਤੱਖ ਦਰਸ਼ਨ। ਇਸ ਤਰ੍ਹਾਂ ਵਹਿਮਾਂ ਤੇ ਮਨਾਉਤਾਂ ਉਤੇ ਇੱਕ ਲੱਕ ਤੋੜਵੀਂ ਚੋਟ ਲਗਾਈ ਜਾਂਦੀ ਹੈ, ਪਰ ਵਹਿਮੀ ਲੋਕਾਂ ਦੀ ਲਚਕ ਅਤੇ ਸ਼ਰਧਾ ਅਜੇਹੀਆਂ ਗੱਲਾਂ ਨਾਲ ਟੁੱਟ ਜਾਣ ਵਾਲੀ ਨਹੀਂ ਹੁੰਦੀ, ਇਹ ਲੋਕ ਬਹੁਤ ਕੁਝ ਦੇਖ ਕੇ ਮਨ ਦੀ ਤਸੱਲੀ ਸਥਿਰ ਰੱਖਣ ਲਈ ਫਿਰ ਵੀ ਦ੍ਰਿੜ੍ਹ ਰਹਿੰਦੇ ਹਨ।

ਜਿਨ੍ਹਾਂ ਪੀਰਾਂ ਦੇ ਨਾਵਾਂ ਨੇ ਪੰਜਾਬੀ ਲੋਕਾਂ ਨੂੰ ਵਧੇਰੇ ਬੁੱਧੂ ਬਣਾ ਕੇ ਠੱਗਿਆ ਹੈ, ਉਨ੍ਹਾਂ ਅਜਿਹੇ ਪੀਰਾਂ ਵਿਚੋਂ ਇੱਕ ਲੋਕ-ਪੈਗੰਬਰ 'ਗੁੱਗਾ ਪੀਰ' ਕਰਕੇ ਪ੍ਰਸਿੱਧ ਹੈ, ਦੂਜਾ 'ਸਖੀ ਸਰਵਰ', ਜਿਸ ਨੂੰ ਪੀਰਾਂ ਦਾ ਸੁਲਤਾਨ ਵੀ ਕਿਹਾ ਜਾਂਦਾ ਹੈ। ਭਾਈ ਦਿੱਤ ਸਿੰਘ ਜੀ ਨੇ ਇਨ੍ਹਾਂ ਦੋਵਾਂ ਲੋਕ-ਸਿਰਜੇ ਰੱਬਾਂ ਦੀ ਅਸਲੀਅਤ ਉਘਾੜੀ ਹੈ।

ਗੁੱਗਾ, ਚੌਹਾਨ ਰਾਜਪੂਤ ਸੀ, ਉਸ ਦੀ ਬਾਗੜ ਵਿੱਚ ਮਾੜੀ ਹੈ, ਮਾੜੀ ਤੋਂ ਭਾਵ ਹੈ ਮਿੱਟੀ ਜਾਂ ਮਟੀਲੀ, ਜੋ ਮਿੱਟੀ ਕੱਢ ਕੇ ਉਚੀ ਉਸਾਰੀ ਜਾਂਦੀ ਹੈ। ਇਸ ਤਰ੍ਹਾਂ ਮਿੱਟੀ ਚੁਕ ਕੇ ਪਾਉਣ ਨੂੰ 'ਮਿੱਟੀ ਕੱਢਣਾ' ਵੀ ਕਹਿੰਦੇ ਹਨ। ਜਿਥੇ ਉਚੀਆਂ ਮਟੀਲੀਆਂ ਦੀ ਥਾਂ ਕਈ ਥਾਵਾਂ ਉਤੇ ਪੱਕੀਆਂ ਸਮਾਧੀਆਂ ਬਣ ਗਈਆਂ ਹਨ, ਉਥੇ ਲੋਕ ਉਂਞ ਹੀ ਧਰਤੀ ਪੁਟ ਕੇ ਮਿੱਟੀ ਪੋਲੀ ਕਰੀ ਜਾਣ ਨੂੰ 'ਮਿੱਟੀ ਕੱਢ ਲੈਣ' ਦਾ ਅਦਬੀ ਨਾਂ ਦੇ ਕੇ ਸ਼ਰਧਾ ਪੂਰੀ ਕਰ ਲੈਂਦੇ ਹਨ।

ਗੁੱਗੇ ਦੇ ਗੀਤ ਤੇ ਵਾਰਾਂ ਪੰਜਾਬ ਵਿੱਚ ਚੂਹੜੇ ਤੇ ਸਾਂਹਸੀ ਹਾਲਾਂ ਤੱਕ ਭਾਦਰੋਂ ਦੇ ਮਹੀਨੇ 'ਗੁੱਗਾ ਨੌਮੀ' ਦੇ ਨੇੜੇ ਡੌਰੂ ਵਜਾ ਕੇ ਗਾਉਂਦੇ ਮਿਲਦੇ ਹਨ। ਗੁੱਗੇ ਦਾ ਨਾਂ, ਗੋਰਖ ਨਾਥ ਦੇ ਕੰਨ ਵਿਚੋਂ ਕੱਢ ਕੇ ਦਿੱਤੇ ਮੈਲ ਦੇ ਗੋਲੇ ਨਾਲ ਸੰਬੰਧਤ ਹੈ, ਜੋ ਗੁੱਗੇ ਦੀ ਮਾਂ ਨੂੰ ਗੋਰਖ ਨਾਥ ਤੋਂ ਪ੍ਰਾਪਤ ਹੋਇਆ ਸੀ।

ਗੁੱਗੇ ਦੀ ਉਪਜ ਬਾਰੇ ਕਹਾਣੀ ਬੜੀ ਮਨੋਰੰਜਕ ਹੈ। ਗੁੱਗੇ ਦੀ ਮਾਂ ਵਾਛਲ ਨੇ 12 ਸਾਲ ਜੋਗੀਆਂ ਦੀ ਸੇਵਾ ਕੀਤੀ। ਗੁਰੂ ਗੋਰਖ ਆਇਆ ਤਾਂ ਉਸ ਨੇ ਘਾਲ ਥਾਂਏ ਪਾਈ। ਦੋ ਪੁੱਤਰ ਹੋਣ ਦਾ ਵਰ ਦਿੱਤਾ, ਜਿਸ ਲਈ ਉਨ੍ਹਾਂ ਸਵੇਰੇ ਆ ਕੇ ਵਸਤੂ ਪ੍ਰਾਪਤੀ ਲਈ ਕਿਹਾ ਸੀ, ਪਰ ਇਹ ਗੱਲ ਵਾਛਲ ਨੇ ਆਪਣੀ ਭੈਣ 'ਕਾਛਲ' ਨੂੰ ਜਾ ਦੱਸੀ, ਉਸ ਨੇ ਵਾਛਲ ਤੋਂ ਪਹਿਲਾਂ ਹੀ ਸਵੇਰੇ ਜਾ ਕੇ ਗੋਰਖ ਨਾਥ ਤੋਂ ਬਖਸ਼ਸ਼ ਵਾਲੇ 'ਕਾਤੇ' ਪ੍ਰਾਪਤ ਕਰ ਲਏ, ਵਾਛਲ ਗੋਰਖ ਨਾਥ ਕੋਲ ਪਿਛੋਂ ਪੁਜੀ ਤਾਂ ਗੋਰਖ ਬਹੁਤ ਗੁਸੇ ਹੋਇਆ। ਪਰ ਸਾਰੀ ਵਾਰਤਾ ਸੁਣ ਕੇ ਪਸੀਜ ਗਿਆ। ਵਾਛਲ ਨੂੰ ਕੰਨਾਂ ਦੀ ਮੈਲ ਕੱਢ ਕੇ ਉਸ ਦਾ ਗੋਲਾ ਵਟ ਕੇ ਪੁੱਤਰ ਬਖਸ਼ ਦਿੱਤਾ। ਗੁੱਗੇ ਦੀ ਮਾਂ ਨੇ ਗੋਲਾ ਖਾਧਾ ਜਾਂ ਘੋਲ ਕੇ ਪੀਤਾ ਜਾਂ ਕਿਸੇ ਤਰ੍ਹਾਂ ਹੋਰ, ਕਹਿੰਦੇ ਇਸ ਤਰ੍ਹਾਂ 'ਪੁੱਤਰ ਰਤਨ' ਦੀ ਪ੍ਰਾਪਤੀ ਹੋਈ। ਵਾਛਲ ਥੋੜ੍ਹੇ ਚਿਰ ਪਿਛੋਂ ਇੱਕ ਪੁੱਤਰ ਦੀ ਮਾਂ ਬਣ ਗਈ, ਜਿਸ ਦਾ ਨਾਂ ਗੁੱਗਾ ਪ੍ਰਸਿੱਧ ਹੋਇਆ।

ਵੱਡੇ ਹੋਏ ਗੁੱਗੇ ਦੀ 'ਸੀਰੀਅਲ' ਨਾਮ ਕੁੜੀ ਨਾਲ ਮੰਗਣੀ ਹੋਈ। ਉਸ ਸੁੰਦਰੀ ਨੂੰ ਵਿਆਹੁਣ ਲਈ ਗੁੱਗਾ ਜੰਞ ਲੈ ਕੇ ਚੜ੍ਹਿਆ ਤਾਂ ਗੁੱਗੇ ਦੇ ਮਸੇਰ ਭਰਾਵਾਂ ਨੇ ਗੁੱਗੇ ਦਾ ਸਾਰਾ ਮਾਲ ਅਸਬਾਬ ਲੁੱਟ ਲਿਆ। ਗੁੱਗੇ ਨੇ ਵਾਪਸ ਆ ਕੇ ਦੋਵੇਂ ਭਰਾਵਾਂ ਨਾਲ ਯੁੱਧ ਲੜਿਆ ਤੇ ਉਨਹਾਂ ਨੂੰ ਮਾਰ ਮੁਕਾਇਆ। ਗੁੱਗੇ ਦੀ ਮਾਸੀ ਆਪਣੇ ਪੁੱਤਰਾ ਨੂੰ ਮਰੇ ਵੇਖ ਕੇ ਰੋਂਦੀ ਕੁਰਲਾਂਦੀ ਆਪਣੀ ਭੈਣ ਪਾਸ ਫਰਿਆਦੀ ਹੋਈ। ਇਹ ਸੁਣਕੇ ਗੁੱਗੇ ਦੀ ਮਾਂ ਦੁਖੀ ਵੀ ਹੋਈ ਤੇ ਆਪਣੇ ਪੁੱਤ ਤੇ ਕਰੋਧਤ ਵੀ। ਗੁੱਗਾ ਆਪਣੀ ਮਾਂ ਦਾ ਗੁਸਾ ਨਾ ਝੱਲ ਸਕਿਆ, ਘਰੋਂ ਨਿਕਲ ਗਿਆ। ਚੋਰੀ ਛਪੀਂ ਘਰ ਵਾਲੀ ਨੂੰ ਮਿਲਣ ਆਉਂਦਾ ਦੇਖ ਕੇ, ਜਿਸ ਮਾਂ ਨੇ ਉਸ ਨੂੰ ਆਪਣੀ ਭੈਣ ਦੇ ਪੁੱਤਾਂ ਨੂੰ ਮਾਰ ਕੇ ਮੁਕਾਉਣ ਲਈ ਵੰਗਾਰਿਆ ਸੀ; ਉਸ ਨੇ ਹੀ ਗੁੱਗੇ ਨੂੰ ਘਰੋਂ ਕੱਢੇ ਜਾਣ ਦੇ ਮਨਸੂਬੇ ਪੂਰੇ ਕੀਤੇ। ਕਹਿੰਦੇ ਨੇ ਕਿ ਅੰਤ ਨੂੰ ਗੁੱਗਾ ਸਣੇ ਘੋੜੇ ਦੇ ਧਰਤੀ ਵਿੱਚ ਗਰਕ ਹੋ ਗਿਆ। ਜਿਸ ਤੋਂ ਉਸ ਨੂੰ ਧਰਤੀ ਦੀਆਂ ਖੁੱਡਾਂ ਵਿੱਚ ਰਹਿਣ ਵਾਲੇ ਸੱਪਾਂ ਦਾ ਸਰਦਾਰ ਮੰਨ ਲਿਆ ਗਿਆ।

ਲੋਕ-ਵਹਿਮ ਅਨੁਸਾਰ ਗੁੱਗੇ ਦੀ ਚੌਕੀ ਭਰਿਆਂ, ਸੁਖਣਾ ਮੰਨਣ ਅਤੇ, ਅਰਾਧਨਾ ਕਰਨ ਤੋਂ ਸੱਪਾਂ ਤੋਂ ਰੱਖਿਆ ਦਾ ਪੱਕਾ ਪ੍ਰਬੰਧ ਪਹਿਲਾਂ ਹੀ ਕਰ ਲੈਣ ਲਈ ਗੁੱਗਾ-ਪੂਜਾ ਕਰਦੇ ਹਨ। ਪੰਜਾਬ, ਵਿਸ਼ੇਸ਼ ਕਰ, ਬਾਂਗੜ ਦੇਸ਼ ਦੇ ਨਾਲ ਲਗਦੇ ਬਾਂਗਰ ਤੇ ਜੰਗਲ ਦੇਸ਼ ਦੇ ਇਲਾਕਿਆਂ ਤੋਂ ਲੈ ਕੇ ਪਟਿਆਲਾ ਜ਼ਿਲ੍ਹਾ ਦੇ ਪਿੰਡਾਂ ਵਿੱਚ ਲੋਕਾਂ ਨੇ ਗੁੱਗੇ ਦੀਆਂ ਮਾੜੀਆਂ ਬਣਾਈਆਂ ਹੋਈਆਂ ਹਨ; ਜਿਥੇ ਗੁੱਗਾ ਪੂਜਿਆ ਜਾਦਾ ਹੈ। ਭਾਈ ਸਾਹਿਬ ਦਿੱਤ ਸਿੰਘ ਹੁਰਾਂ ਇਸ ਵਹਿਮ-ਪੂਜਾ ਦੇ

ਅਡੰਬਰ ਨੂੰ "ਗੁੱਗਾ ਗਪੌੜਾ" ਨਾਮੀਂ ਪੁਸਤਕ ਵਿੱਚ ਚੰਗੀ ਤਰ੍ਹਾਂ ਨੰਗਿਆਂ ਕਰਕੇ, ਗਿਆਨ ਦੇ ਕੇ, ਲੋਕਾਂ ਨੂੰ ਸਿੱਧੇ ਰਾਹ ਪਾਇਆ ਹੈ।

***ਸੁਲਤਾਨੀਆਂ ਪੀਰ :***

ਮੁਲਤਾਨ ਲਾਗੇ, ਦਰਿਆ ਤੋਂ ਪਾਰ ਇੱਕ ਧੌਂਕਲ ਪਿੰਡ ਹੈ, ਜਿਥੇ ਇਸ ਪੀਰ ਜੀ ਦਾ ਜਨਮ ਹੋਇਆ। ਵੱਡਾ ਹੋਇਆ ਤਾਂ ਇਲਾਕੇ ਦੇ ਮੁੰਡਿਆਂ ਦੇ ਰਿਵਾਜ ਅਨੁਸਾਰ ਡੰਗਰ ਚਾਰਨ ਲੱਗ ਪਿਆ। ਉਸ ਵੇਲੇ ਪਸ਼ੂ ਹੀ ਧਨ ਹੁੰਦੇ ਸਨ, ਜਿਨ੍ਹਾਂ ਦੀ ਰਾਖੀ ਤੇ ਸੁਰਤ ਸੰਭਾਲ ਕਰਨੀ ਵੱਡਾ ਉਦਯੋਗੀ ਧੰਦਾ ਹੁੰਦਾ ਸੀ। ਜੰਗਲ (ਬਾਰ) ਦਾ ਇਲਾਕਾ ਸੀ, ਪਸ਼ੂ ਚਰਦੇ ਦੇਖ ਕੇ ਇੱਕ ਸ਼ੇਰ ਆ ਗਿਆ। ਡੰਗਰ ਚਾਰਨ ਵਾਲੇ ਲਈ ਇਹ ਕਿਆਮਤ ਸੀ। ਉਸ ਨੇ ਹੌਸਲਾ ਕੀਤਾ ਤੇ ਸ਼ੇਰ ਉਤੇ ਹਮਲਾਵਰ ਹੋ ਕੇ ਉਸ ਨੂੰ ਮਾਰ ਦਿੱਤਾ। ਏਸ ਗੱਲੋਂ ਡੰਗਰਾਂ ਦੇ ਇਸ ਪਾਲੀ ਦੀ ਮਸ਼ਹੂਰੀ ਹੋ ਗਈ। ਲੋਕ ਉਸ ਨੂੰ, ਬਲੀ ਪੀਰ ਸਮਝ ਕੇ ਮੰਨਣ ਲੱਗ ਪਏ। ਮਰਨ ਪਿਛੋਂ ਮੰਨਣ ਵਾਲਿਆਂ ਫਿਰ ਉਸ ਦੀ ਪੂਜਾ ਅਰੰਭ ਦਿੱਤੀ, ਪੀਰ ਸਮਝ ਕੇ ਉਸ ਦੀ ਦਰਗਾਹ ਬਣਾਈ ਗਈ।

ਇਸ ਪੀਰ ਨੂੰ ਮੰਨਣ ਵਾਲਿਆਂ ਵਿੱਚ ਇੱਕ ਦਾਨੀਂ ਜੱਟੀ ਸੀ। ਕਹਿੰਦੇ ਉਸ ਨੇ ਬੜੇ ਪੀਰ ਫਕੀਰ ਮਨਾਏ ਸੀ, ਪਰ ਪੁੱਤਰ ਨਾ ਜੰਮਿਆਂ, ਅਖੇ ! ਜਦੋਂ 'ਸਰਵਰ' ਦੀ ਮੰਨਤ ਮੰਨੀ, ਕਰਣਾ ਰੱਬ ਦਾ ਇਹ ਹੋਇਆ ਕਿ ਉਸ ਦੀ ਗੋਦ ਹਰੀ ਹੋ ਗਈ, ਤੇ ਬਾਂਝ ਤੀਵੀਂ ਨੂੰ ਪੁੱਤਰ ਪੈਦਾ ਹੋ ਗਿਆ। ਸਾਰੇ ਪੱਲੂ ਫੇਰ ਦਿੱਤਾ ਕਿ ਇਹ ਪੁੱਤਰ ਮੈਨੂੰ 'ਸਰਵਰ' ਨੇ ਬਖਸ਼ਿਆ ਹੈ। 'ਸਰਵਰ' ਨੂੰ ਇਸ ਤਰ੍ਹਾਂ ਦੀਆਂ ਦਾਤਾਂ ਦੇਣ ਵਾਲਾ ਮੰਨ ਕੇ 'ਸਖੀ' ਮੰਨ ਲਿਆ ਗਿਆ। ਕਿਉਂਕਿ ਦਾਤ ਪੁੱਤਰ ਦੀ ਬਖਸ਼ੀ ਸੀ, ਪੁੱਤਰਾਂ ਨੂੰ ਸਾਡੀ ਬੋਲ-ਚਾਲ ਵਿੱਚ 'ਲਾਲ' ਵੀ ਕਹਿੰਦੇ ਹਨ। 'ਸਖੀ-ਸਰਵਰ' ਹੁਣ ਪੁੱਤਰ ਦੇਣ ਵਾਲੇ ਭੰਡਾਰਚੀ ਬਣ ਗਏ, ਤੇ ਇੱਕ ਹੋਰ ਲਾਲਾਂ ਵਾਲਾ ਨਾਂ ਪ੍ਰਸਿੱਧ ਹੋ ਗਿਆ। ਸਖੀ-ਸਰਵਰ, ਲਾਲਾਂ ਵਾਲਾ ਆਦਿ ਉਪਾਧੀਆਂ ਪੀਰ ਦੇ ਨਾਂ ਨਾਲ ਜੁੜ ਗਈਆਂ ਅਤੇ ਮੰਨਣ ਵਾਲਿਆਂ ਦੀ ਗਿਣਤੀ ਹੋਰ ਵੱਧ ਗਈ। ਜਿਸ ਕਿਸੇ ਦੇ ਬੱਚੇ ਨੂੰ ਕੋਈ ਤਕਲੀਫ਼ ਹੋਵੇ, ਡੰਗਰ ਵੱਛਾ ਗੁਆਚ ਜਾਵੇ, ਚੋਰੀ ਕਰਨ ਵਾਲੇ ਨੂੰ ਫੜੇ ਜਾਣ ਦਾ ਡਰ ਹੋਵੇ, ਉਨ੍ਹਾਂ ਆਪਣੇ ਮਨ ਨੂੰ ਢਾਰਸ ਦੇਣ ਲਈ ਪੀਰ ਦੀ ਸੁਖਣਾ ਸੁਖ ਲੈਣੀ। ਜਿਸ ਦੀ ਗੱਲ ਠੀਕ ਬੈਠ ਜਾਣੀ ਉਸ ਨੇ ਤਾਂ ਪੀਰ ਦੀ ਮੰਨਤ ਚੜ੍ਹਾਉਣੀ ਹੀ ਹੁੰਦੀ ਸੀ, ਨਾਲ ਉਸ ਦੇ ਗੁਣ ਗਾਉਣੇ ਤੇ ਸ਼ਕਤੀ ਦੀ ਸ਼ੋਭਾ ਕਰਨੀ ਵੀ ਜ਼ਰੂਰੀ ਸੀ। ਇਸ 'ਰਚਨਾਤਮਕ' ਪ੍ਰੋਗਰਾਮ ਦੀ ਪੂਰਤੀ ਲਈ ਅਨੇਕਾਂ ਗੀਤ ਰਚੇ ਗਏ, ਪੌੜੀਆਂ ਤੇ ਵਾਰਾਂ ਦੀ ਰਚਨਾ ਹੋਣ ਲੱਗ ਪਈ।

ਗਾਉਣ ਵਾਲੇ ਭਰਾਈਆਂ ਲਈ, ਜੋ ਪਿੰਡਾਂ ਵਿੱਚ ਘਰ ਘਰ ਜਾ ਕੇ ਕਿਸੇ

ਵਲੀ-ਪੀਰ ਦੇ ਕਾਰਨਾਮੇ ਸੁਣਾ ਕੇ ਲੋਕਾਂ ਨੂੰ ਪ੍ਰਭਾਵਤ ਕਰਦੇ ਸਨ, ਇੱਕ ਲੋਕ-ਪ੍ਰਿਯ ਤੇ ਨਵੀਂ ਕਿਸਮ ਦਾ ਪੀਰ ਲੱਭ ਪਿਆ। ਰਾਂਝੇ ਹੀਰ, ਸੋਹਣੀ ਮਹੀਂਵਾਲ ਦੇ ਕਿੱਸਿਆਂ ਤੇ ਗੀਤਾਂ ਨਾਲੋਂ ਇਸ ਦੇ ਗੀਤਾਂ ਵਿੱਚ ਜਿਥੇ ਇਸ਼ਕ-ਮੁਸ਼ਕ ਦੀ ਕੋਈ ਗੱਲ ਨਹੀਂ ਸੀ, ਇਸ ਕਾਰਨ ਸਾਊਆਂ ਦੇ ਪਰ੍ਹਿਆਂ ਵਿੱਚ ਵੀ ਪਸੰਦ ਆਇਆ। ਵਾਧੇ ਦੀ ਗੱਲ ਇਹ ਕਿ ਹੋਰਨਾਂ ਦੇ ਕਿੱਸੇ ਕੇਵਲ ਉਨ੍ਹਾਂ ਦੀ ਉਪਾਸ਼ਨਾ ਤੇ ਬਹਾਦਰੀ ਦਾ ਚਾਅ ਉਤਸ਼ਾਹ ਤੇ ਜੋਸ਼ ਭਰਨ ਵਾਲੇ ਸਨ। 'ਸਰਵਰ' ਦੀ ਸ਼ੋਭਾ ਮੁਰਾਦਾਂ ਪੂਰੀਆਂ ਕਰਨ ਵਾਲਾ ਹੋਣ ਕਾਰਨ ਨਿਰਾਲੀ ਸੀ। ਇਸ ਦੀ ਸ਼ੋਭਾ ਉਤੇ ਸਮਾਂ ਖਰਚਣ ਵਾਲਿਆਂ ਨੂੰ ਅਗਿਓਂ ਕੁਝ ਮਿਲਣ ਦਾ ਭਰੋਸਾ ਵੀ ਦਿੱਤਾ ਜਾਂਦਾ ਸੀ। ਉਨ੍ਹਾਂ ਵਿੱਚ ਸਭ ਤੋਂ ਪਿਆਰੀ ਚੀਜ਼ ਪੁੱਤਰਾਂ ਦੀ ਦਾਤ ਤਾਂ ਖੁਲ੍ਹੇ ਦਿਲ ਨਾਲ ਬਖਸ਼ਣ ਵਾਲਾ 'ਲਾਲਾਂ ਵਾਲਾ' ਪੀਰ ਮੰਨਿਆ ਗਿਆ। ਡੰਗਰ-ਵੱਛੇ ਦੇ ਬੰਨ੍ਹ ਪੈਣ ਦੀ ਬੀਮਾਰੀ ਦੇ ਛੁਟਕਾਰੇ ਅਤੇ ਅਗੇ ਲਈ ਪ੍ਰਵਾਰਕ ਸੁੱਖਾਂ ਦੀ ਗਰੰਟੀ ਲਈ ਹੋਰ ਸੰਗੀ ਸਾਥੀ ਰਲ ਕੇ ਵੀ ਉਸ ਦੀ ਕਬਰ ਦੀ ਪੂਜਾ ਜਾਂ ਹੱਜ ਕਰਨ ਲਈ ਆਉਣ ਜਾਣ ਲੱਗ ਪਏ। ਗਾਉਣ ਵਾਲੇ ਭਰਾਈਆਂ ਦਾ ਧੰਦਾ ਚਲ ਗਿਆ। ਕੰਨੋਂ ਕੰਨੀ ਉਨ੍ਹਾਂ ਨੇ ਦੂਰ ਨੇੜੇ ਇਸ ਨਵੀਂ ਲੱਭਤ ਦੀਆਂ ਕਨਸੋਆਂ ਪਹੁੰਚਾ ਦਿੱਤੀਆਂ ਅਤੇ ਪੀਰ ਜੀ ਦੇ ਗੁਣ ਖੰਭਾਂ ਤੋਂ ਡਾਰਾਂ ਬਣਾ ਕੇ ਅਜੇਹੇ ਢੰਗ ਨਾਲ ਉਡਾਉਣੇ ਸ਼ੁਰੂ ਕੀਤੇ ਕਿ ਪੰਜਾਬ ਦੇ ਪਿੰਡ ਪਿੰਡ ਵਿੱਚ ਸ਼ਰਧਾਲੂ ਪੈਦਾ ਹੋ ਗਏ।

ਸ਼ਰਧਾਲੂਆਂ ਦੀਆਂ ਮੰਨੀਆਂ ਮੰਨਤਾਂ ਪੂਰੀਆਂ ਕਰਾਉਣ ਦੀ ਜ਼ਾਮਨੀ ਦੇਣ ਅਤੇ ਪਿਛਲੀਆਂ ਪੂਰੀਆਂ ਹੋਈਆਂ ਸੁਖਣਾਂ ਦਾ ਸਿਰਾਂ ਤੋਂ ਕਰਜ਼ਾ ਲਾਹੁਣ ਲਈ ਲੋਕਾਂ ਨੂੰ ਪੀਰ ਦੀ ਕਬਰ ਉਤੇ ਲੈ ਜਾਣ ਦਾ ਧੰਦਾ ਅਰੰਭ ਦਿੱਤਾ ਗਿਆ। ਲੋਕਾਂ ਨੇ ਭਰਾਈਆਂ ਨੂੰ ਪਿੰਡਾਂ ਵਿਚ ਪੀਰ ਦੇ ਏਜੰਟ ਸਮਝ ਕੇ ਮੰਨਣਾ ਅਤੇ ਉਨ੍ਹਾਂ ਰਾਹੀ ਬੱਚਿਆਂ ਤੇ ਡੰਗਰਾਂ ਦੀਆ ਬੀਮਾਰੀਆਂ ਉਤੇ ਝਾੜਾ ਫੂਕ ਕਰਾਉਣ ਲਈ ਹਥਾਉਲੇ ਅਰੰਭ ਦਿਤੇ, ਭਰਾਈਆਂ ਨੇ ਵੀ ਜਿਨ੍ਹਾਂ ਨੂੰ ਕਲਮਾ ਆਉਂਦਾ ਸੀ, ਉਹਨਾਂ ਉਹ ਪੜ੍ਹ ਕੇ ਅਤੇ ਏ ਧਰੋਂ-ਉਧਰੋਂ ਮੰਤਰ ਪੜ੍ਹ ਕੇ ਇਸ ਕਾਰਜ ਵਿੱਚ ਛੋਟੇ ਛੋਟੇ ਪੀਰ ਪਿੰਡ ਵਿੱਚ ਹੀ ਲੱਭ ਪੈਣ ਦੀ ਰੱਬੀ-ਸਹੂਲੀਅਤ ਸਭਨਾਂ ਦੇ ਭਲੇ ਲਈ ਮੁਹੱਈਆ ਕਰਨੀ ਅਰੰਭ ਦਿੱਤੀ।

ਪਿੰਡਾਂ ਦੀਆਂ ਸੰਗਤਾਂ ਦੇ ਭਰਾਈ ਇੱਕ ਤਰ੍ਹਾਂ ਆਰਗੇਨਾਈਜ਼ਰ ਅਤੇ ਧਾਰਮਿਕ ਆਗੂ ਤੇ ਜਥੇਦਾਰ ਬਣ ਗਏ। ਉਨ੍ਹਾਂ ਦੀ ਪਹੁੰਚ ਸਰਵ ਸਾਂਝੀ ਤੇ ਸਾਰੇ ਦੁੱਖਾਂ ਦੇ ਹਰਨ ਤੇ ਸਾਰੇ ਸੁੱਖਾਂ ਤੇ ਨਿਧਾਂ ਦੀ ਪ੍ਰਾਪਤੀ ਵਾਲੀ ਤੇ ਕਿਸੇ ਕਿਸਮ ਦੀ ਵੀ ਮਰਯਾਦਾ ਦੇ ਬੰਧਨਾਂ ਤੋਂ ਮੁਕਤ ਸੀ। ਇਸ ਲਈ ਬਿਨਾਂ ਮਜ਼ਬੋ-ਮਿੱਲਤ, ਲੋਕ ਇਸ ਨਵੇਂ ਲੋਕ-ਪੈਗੰਬਰ ਦੇ ਸ਼ਰਧਾਲੂ ਬਣ ਗਏ।

"ਜਗ ਕੀ ਭੇਡਾ ਚਾਲ, ਚਲਤੇ ਕੇ ਪੀਛੇ ਚਲੈ।"

ਵਾਕ ਵਿੱਚ ਦਰਸਾਏ ਗਿਆਨ ਤੇ ਅਮਲ ਸ਼ੁਰੂ ਹੋ ਗਿਆ। ਮੁਲਤਾਨ ਤੋਂ ਲੈ ਕੇ ਬਾਂਗਰ ਦੇਸ਼ ਤੱਕ ਏਸ ਪੀਰ ਦੀ ਤੂਤੀ ਬੋਲਣ ਲਗ ਪਈ। ਜਿਵੇਂ ਹਿੰਦੂ ਦੇਵੀਆਂ ਦੇ ਥਾਨਾਂ ਨੂੰ ਸੰਗ ਲੈ ਕੇ ਤੁਰਦੇ ਸਨ ਏਸੇ ਤਰ੍ਹਾਂ ਭਰਾਈਆਂ ਨੇ ਏਸ ਪੀਰ ਦੇ ਸੰਗ ਟੋਰਨੇ ਅਰੰਭ ਕਰ ਦਿੱਤੇ। ਪਿੰਡਾਂ ਦੇ ਲੋਕਾਂ ਨੂੰ ਢੋਲ ਵਜਾ ਕੇ ਪ੍ਰੇਰਨਾ, ਫਿਰ ਇੱਕ ਝੰਡੇ ਹੇਠਾਂ ਇਕੱਠੇ ਕਰਨਾ, ਕਿਸੇ ਰੜੇ ਤੇ ਖੁਲ੍ਹੀ-ਮੋਕਲੀ ਥਾਂ ਵਿੱਚ ਆਸ-ਪਾਸ ਦੇ ਲੋਕਾਂ ਨੂੰ ਇਕੱਠਿਆਂ ਕਰਕੇ, ਢੋਲ ਦੇ ਡੱਗੇ ਨਾਲ ਉਨ੍ਹਾਂ ਦੇ ਦਿਲਾਂ ਦੀਆਂ ਧੜਕਣਾਂ ਸਾਧ ਕੇ ਅਜੇਹਾ ਚਲਾਉਣਾ ਕੇ ਪ੍ਰੇਮੀਆਂ ਨੇ ਪੈਦਲ ਹੀ ਯਾਤਰਾ ਅਰੰਭ ਦੇਣੀ। ਪਦ-ਯਾਤਰਾ ਦਾ ਮਹੱਤਵ ਇਨ੍ਹਾਂ ਲੋਕਾਂ ਨੂੰ ਪਹਿਲੋਂ ਪਹਿਲ ਖ਼ੂਬ ਸਮਝ ਵਿੱਚ ਆਇਆ ਸੀ। "ਜਿਨਾ ਸ਼ਰਧਾ ਨਾਲ ਪੈਰੀ ਚਲ ਕੇ ਉਹ ਵੀ ਜੇ ਪੈਰ ਨੰਗੇ ਹੋਣ, ਪੀਰ ਦੇ ਚਾਲੇ ਜਾਣ ਦਾ ਲਾਭ ਹੁੰਦਾ ਹੈ ਉਨਾਂ ਕਿਸੇ ਹੋਰ ਪੁੰਨ ਦਾ ਫਲ ਨਹੀਂ।" ਇਸ ਮਨਾਉਤ ਦੀ ਤਾਬਿਆ ਸਖੀ ਸਰਵਰ ਦੇ ਗੀਤ ਗਾਉਦੇ, ਟੱਪੇ ਅਲਾਉਂਦੇ, ਪਉੜੀਆਂ ਤੇ ਵਾਰਾਂ ਵਿੱਚ ਉਸ ਦੇ ਗੁਣਾਂ ਦੀ ਮਾਲਾ ਫੇਰਦਿਆਂ ਦੇ, ਜਦੋਂ ਇਹ ਸੰਗ ਧੌਂਕਲ ਤੱਕ ਚਲਣੇ ਸ਼ੁਰੂ ਹੋਏ ਤਾਂ ਇਹ ਪੀਰ ਤੋਂ 'ਸੁਲਤਾਨੁਲ-ਪੀਰ' ਬਣ ਗਿਆ। ਉਸ ਦੇ ਸ਼ਰਧਾਲੂ 'ਸੁਲਤਾਨੀਏ' ਕਹਾਉਣ ਲੱਗ ਪਏ। ਗੁਰੂ ਸਾਹਿਬਾਨ ਦੇ ਸਮੇਂ ਵਿਸ਼ੇਸ਼ ਕਰਕੇ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਸਮਕਾਲ ਅੰਦਰ ਮਾਝਾ ਮਾਲਵਾ ਦੁਆਬਾ ਦੇਸ਼ ਇਸ ਪੀਰ ਦੀ ਉਮਤ ਬਣ ਚੁੱਕਿਆ ਸੀ। ਲੋਕਾਂ ਦੀ ਨਾ ਕੋਈ ਜਥਬੰਦੀ ਸੀ, ਨਾ ਜੀਵਨ-ਮਰਯਾਦਾ, ਨਾ ਅਚਾਰ ਤੇ ਸੰਜਮ ਤੇ ਨਾ ਸ਼ੁਭ ਕੰਮ ਕਰਨ ਦੀ ਮਹੱਤਤਾ। ਪੁੱਤਰਾਂ ਦੀਆਂ ਦਾਤਾਂ ਮੰਗਣ ਵਾਲਿਆਂ ਨੇ ਤਾਂ ਪੀਰ ਦੀ ਜ਼ਿਆਰਤ ਤੇ ਜਾਣਾ ਹੀ ਸੀ; ਚੋਰ, ਯਾਰ, ਡਾਕੂ, ਧਾੜਵੀ ਵੀ ਆਪਣੇ ਮਨ ਦੀਆਂ ਮੁਰਾਦਾਂ ਲਈ ਸੰਗਾਂ ਵਿੱਚ ਰਲ ਕੇ ਜਾਂਦੇ ਸਨ।

ਗੁਰੂ ਅਰਜਨ ਦੇਵ ਜੀ ਦੇ ਕਈਆਂ ਪ੍ਰੇਮੀਆਂ ਨੂੰ ਇਸ ਪੀਰ ਦੀ ਯਾਤਰਾ ਤੇ ਜਾਂਦਿਆ ਆਉਂਦਿਆਂ ਹੀ ਦਰਸ਼ਨ ਹੋਏ ਸਨ, ਜਿਨ੍ਹਾਂ ਵਿਚੋਂ ਭਾਈ ਭਗਤ ਤੇ ਚੌਧਰੀ ਲੰਗਾਹ ਅਤੇ ਫਫੜਿਆਂ ਦੇ ਭਾਈ ਬਹਿਲੋ ਦੇ ਨਾਂ ਪ੍ਰਸਿੱਧ ਹਨ। ਅਨੇਕਾਂ ਪ੍ਰੇਮੀਆਂ ਨੂੰ ਗੁਰੂ ਜੀ ਨੇ ਗਿਆਨ ਬਖਸ਼ਿਆ ਤਾਂ ਉਨ੍ਹਾਂ ਦਾ ਇਸ ਪੀਰ ਤੋਂ ਛੁਟਕਾਰਾ ਹੋਇਆ। ਗੁਰੂ ਸਾਹਿਬਾਨ ਦੇ ਸਮੇਂ ਪਿਛੋਂ ਜਦੋਂ ਖਾਲਸਾ ਜੰਗਾ ਯੁੱਧਾਂ ਵਿੱਚ ਰੁਝ ਗਿਆ, ਜਥੇਬੰਦਕ ਸ਼ਕਤੀ ਪੰਜਾਬ ਦੇ ਪਿੰਡਾਂ ਦੀ ਥਾਂ ਲੜਾਕੇ ਦਸਤਿਆਂ ਤੱਕ ਸੀਮਤ ਹੋ ਗਈ, ਉਸ ਸਮੇਂ ਫਿਰ ਇਸ ਪੀਰ ਦੇ ਭਗਤਾਂ ਨੇ ਆਪਣਾ ਪ੍ਰਚਾਰ ਵਧਾ ਦਿੱਤਾ। ਸਿੰਘ ਸਭਾ ਲਹਿਰ ਦਾ ਇਹ ਵਿਸ਼ੇਸ਼ ਉੱਦਮ ਸੀ ਕਿ ਉਹ ਪੰਜਾਬ ਵਾਸੀਆਂ,

ਖਾਸ ਕਰਕੇ ਗੁਰਸਿੱਖਾਂ ਦੇ ਅੰਦਰ ਆਈਆਂ ਹੋਈਆਂ ਅਜੇਹੀਆਂ ਬੀਮਾਰੀਆਂ ਦੇ ਕੀਟਾਣੂਆਂ ਨੂੰ ਸਾਫ਼ ਕਰੇ।

ਭਾਈ ਦਿੱਤ ਸਿੰਘ ਜੀ ਸਿੰਘ ਸੱਜਣ ਤੋਂ ਪਹਿਲਾਂ, ਸਿੱਖਾਂ ਵਿਚੋਂ ਇੱਕ ਵਧੇਰੇ ਹੀ ਅੱਗੇ ਲੰਘ ਚੁੱਕੀ ਸੁਧਾਰਕ ਲਹਿਰ ਗੁਲਾਬ ਦਾਸੀਆਂ ਵਿਚੋਂ ਹੋ ਆਏ ਸਨ, ਗੁਲਾਬਦਾਸੀਏ ਦੇਖਣ-ਪਾਖਣ ਨੂੰ ਸਿੱਖ, ਵਿਚਾਰਾਂ ਕਰਕੇ ਵੇਦਾਂਤੀਆਂ ਜਿਹੇ, ਤਰਕ-ਸ਼ਾਸ਼ਤ੍ਰ ਅਤੇ ਅਚਾਰ-ਵਿਹਾਰ ਵਿੱਚ ਖੁਲ੍ਹੇ -ਖੁਲਾਸੇ ਜਿਹੇ ਹੁੰਦੇ ਸੀ। ਜਿਵੇਂ ਗਿਆਨੀ ਜੀ ਨੇ ਆਪਣੀ ਪੁਸਤਕ "ਮੇਰਾ ਦਯਾ ਨੰਦ ਨਾਲ ਸੰਬਾਦ" ਦੀ ਭੂਮਿਕਾ ਵਿੱਚ ਲਿਖਿਆ ਹੈ, ਉਹ ਬਚਪਨ ਵਿੱਚ ਹੀ ਪਿੰਡਾਂ ਵਿੱਚ ਸਾਧੂ ਦੇ ਰੂਪ ਵਿੱਚ ਅਜਿਹੇ ਪਖੰਡਾਂ ਦਾ ਖੰਡਨ ਲਈ ਵਿਚਰ ਕੇ ਪ੍ਰਚਾਰ ਕਰਦੇ ਸਨ।

ਆਪ ਜੀ ਸਿੰਘ ਸੱਜ ਕੇ ਜਦੋਂ ਲਾਹੌਰ ਯੂਨੀਵਰਸਟੀ ਵਿੱਚ ਪੰਜਾਬੀ ਦੇ ਪ੍ਰੋਫੈਸਰ ਲੱਗੇ, ਨਾਲ ਹੀ ਖਾਲਸਾ ਅਖ਼ਬਾਰ ਵਿੱਚ ਐਡੀਟਰ ਬਣੇ ਤਾਂ ਸੁਧਾਰ ਦੀ ਲਹਿਰ ਭਾਂਬੜ ਬਣ ਕੇ ਮੱਚੀ। ਫਲਸਰੂਪ ਆਪ ਜੀ ਨੇ ਲਗਾਤਾਰ ਖਾਲਸਾ-ਅਖ਼ਬਾਰ ਵਿੱਚ ਵਹਿਮਾਂ ਵਿਰੁਧ ਇੱਕ ਇੱਕ ਵਿਸ਼ਾ ਲੈ ਕੇ ਲਿਖਣਾ ਅਰੰਭਿਆ ਅਤੇ ਹੋਰ ਮਤਾਂ-ਮਤਾਂਤਰਾਂ ਦੀਆਂ ਕਚਿਆਈਆਂ ਪ੍ਰਗਟਾ ਕੇ ਕੁਫ਼ਰ ਤੇ ਦੰਭ ਦੇ ਪਰਦੇ ਫਾੜ ਕੇ ਗੁਰਮਤਿ-ਸੱਚ ਪ੍ਰਕਾਸ਼ਵਾਨ ਕੀਤਾ। ਏਸ ਸੁਧਾਰ ਲੜੀ ਵਿਚੋਂ ਆਪ ਜੀ ਦੀਆਂ ਦੋ ਦਰਜਨ ਦੇ ਕਰੀਬ ਪੁਸਤਕਾਂ ਆ ਜਾਂਦੀਆਂ ਹਨ, ਜਿੰਨ੍ਹਾਂ ਵਿੱਚ ਦੁਰਗਾ ਪ੍ਰਬੋਧ, ਆਰਤੀ ਪ੍ਰਬੋਧ, ਨਕਲੀ ਸਿੱਖ ਪ੍ਰਬੋਧ, ਪੰਮਾ ਪ੍ਰਬੋਧ, ਮੀਰਾਂ ਮਨੌਤ, ਗੁੱਗਾ ਗਪੌੜਾ, ਤੇ ਸੁਲਤਾਨ ਪੁਆੜਾ ਖਾਸ ਕਰਕੇ ਪ੍ਰਸਿੱਧ ਹਨ। ਭਾਈ ਸਾਹਿਬ ਜੀ ਨੇ ਅੰਧ-ਵਿਸ਼ਵਾਸ਼ੀ ਲੋਕਾਂ ਨੂੰ ਪ੍ਰਬੋਧਣ ਲਈ ਸਵਾਲ ਜਵਾਬ ਦਾ ਢੰਗ ਵਰਤਿਆ ਹੈ। ਬਹੁਤਾ ਕੁਝ ਸਰਲ ਕਵਿਤਾ ਵਿੱਚ ਸ਼ਾਇਦ ਏਸ ਲਈ ਲਿਖਿਆ ਸੀ ਕਿ ਪੜ੍ਹਨ ਵਾਲਿਆਂ ਦੇ ਕੁਝ ਵਾਕ ਕੰਠਾਗਰ ਹੀ ਹੋ ਜਾਣ। ਆਪ ਜੀ ਦੀ ਕਵਿਤਾ ਦਾ ਰੂਪ ਅੱਜ ਕਲ ਕੁਝ ਪੁਰਾਣਾ ਲੱਗਦਾ ਹੈ, ਪਰ ਹੈ ਬੜਾ ਸਰਲ ਅਤੇ ਰੌਚਕ। ਕਈ ਮਿਸਰੇ ਤਾਂ ਇੱਕ ਵਾਰ ਪੜ੍ਹਨ ਨਾਲ ਹੀ ਜਬਾਨ ਉਤੇ ਖੇਲਣ ਲੱਗ ਜਾਂਦੇ ਹਨ। ਮਿਸਾਲ ਦੇ ਤੌਰ ਤੇ ਸੁਲਤਾਨ ਪੁਆੜੇ ਦਾ ਪਹਿਲਾ ਦੋਹਾ ਹੀ ਲੈ ਲਵੋ :

**ਦਸਮੇਂ ਗੁਰੂ ਦੀ ਓਟ ਲੈ ਖੜਗ ਗਿਆਨ ਕੱਢ।**
**ਏਸ ਮੀਏ ਸੁਲਤਾਨ ਦਾ ਫਸਤਾ ਦੇਵਾਂ ਵੱਢ।**

ਆਪਣੇ ਕਲਪੇ ਪਾਤਰਾਂ ਰਾਹੀਂ ਜਿਸ ਤਰ੍ਹਾਂ ਗਿਆਨ ਚਰਚਾ ਕਰਾ ਕੇ ਆਪ ਨੇ ਸਿੱਟੇ ਕੱਢ ਕੇ ਫੋਕੀਆਂ ਕਥਾ-ਕਹਾਣੀਆਂ ਦਾ ਸ਼ਜਰਾ ਸਮਝਾ ਕੇ ਅਗਿਆਨ ਦੇ ਅੰਧੇਰੇ ਨੂੰ ਕੱਟਿਆ ਹੈ, ਇਹ ਕਮਾਲ ਫ਼ੀ ਜ਼ਮਾਨਾ ਆਪ ਜੀ ਨੂੰ ਹੀ ਹਾਸਲ ਸੀ।

ਸਰਵਰ ਦੇ ਇੱਕ ਸ਼ੇਰ ਮਾਰਨ ਦੀ ਕਹਾਣੀ ਦੇ ਉੱਤਰ ਵਿੱਚ ਸ਼ੇਰ ਮਾਰਨ ਵਾਲਿਆਂ ਦੀਆਂ ਕਈ ਬਹਾਦਰੀਆਂ ਆਪ ਜੀ ਨੇ ਦੱਸ ਕੇ, ਭੇਦ ਖੋਲ੍ਹਿਆ ਹੈ ਕਿ ਇਹ ਕੋਈ ਕਰਾਮਾਤ ਨਹੀਂ ਕਹੀ ਜਾ ਸਕਦੀ। ਬੰਦਿਆਂ ਵਲੋਂ ਸ਼ੇਰ ਮਾਰਨ ਦੇ ਅਜੇਹੇ ਕਾਰਨਾਮੇ ਅੱਜ ਕਲ੍ਹ ਵੀ ਅਸੀਂ ਸੁਣਦੇ ਪੜ੍ਹਦੇ ਹਾਂ। ਜਿਥੋ ਤੱਕ ਸੁਖਣਾਂ ਪੂਰੀਆਂ ਹੋਣ ਦੀ ਗੱਲ ਹੈ, ਕਿ ਕਿਸ ਤਰ੍ਹਾਂ ਬਿਨਾਂ ਪੀਰ ਹੀ ਮਨੁੱਖਾਂ ਦੀ ਮਾਨਤਾ ਉਨ੍ਹਾਂ ਦੇ ਕਾਜ ਸਵਾਰਦੀ ਰਹਿੰਦੀ ਹੈ।

ਭਾਈ ਦਿਤ ਸਿੰਘ ਹੁਰਾਂ ਨੇ ਪ੍ਰਬਲ ਦਲੀਲ ਦਿੱਤੀ ਹੈ :

***ਦਾਨੀ ਜਟੀ ਕਰੀ ਸਪੁਤਰੀ ਪੀਰ ਤੁਹਾਡੇ ਘਰ ਦੇ।***
***ਅੱਜ ਕਲ੍ਹ ਜੋ ਸਰਵਰੀਏ ਹਨ ਕਿਤਨੇ ਔਤਰ ਮਰਦੇ। (ਸਫਾ ੧੯)***
***ਇਹ ਜੁ ਕੁਤੀ ਸੁਈ ਕੱਲ, ਬੈਠੀ ਹੈ ਤੇਰਾ ਘਰ ਮੱਲ।***
***ਬੱਚੇ ਸੱਤ ਜੋ ਏਸ ਨਿਕਾਲੇ, ਕਦੋਂ ਗਈ ਸਰਵਰ ਦੇ ਚਾਲੇ। (ਸਫਾ ੨੦)***

ਭਾਈ ਸਾਹਿਬ ਜੀ ਨੇ ਵੱਖੋ ਵੱਖਰੀਆਂ ਜਾਤੀਆਂ ਦੇ ਲੋਕਾਂ ਨੂੰ ਇੱਕ ਇੱਕ ਕਰਕੇ ਸਿਖਿਆ ਦਿੰਦਿਆਂ ਅੰਮ੍ਰਿਤ ਛੱਕ ਕੇ ਸਿੰਘ ਸੱਜਣ ਦੀ ਪ੍ਰੇਰਨਾ ਦਿੱਤੀ ਹੈ। ਇਸ ਵੇਲੇ ਇਨ੍ਹਾਂ ਪੁਸਤਕਾਂ ਦੇ ਵਾਚਣ ਦਾ ਇੱਕ ਸਾਹਿੱਤਕ ਪਹਿਲੂ ਵੀ ਹੈ। ਇਸ ਕਾਲ ਦੀਆਂ ਪੁਸਤਕਾਂ ਕਿਵੇਂ ਰਚੀਆਂ ਜਾਂਦੀਆ ਰਹੀਆਂ ਤੇ ਕਿਸ ਭਾਂਤ ਦੀ ਉਸ ਸਮੇਂ ਦੀ ਭਾਸ਼ਾ ਦਾ ਵਿਨੋਦੀ ਰੰਗ ਹੈ ਸੀ, ਇਸ ਬਾਰੇ ਜਾਣਕਾਰੀ ਮਿਲਦੀ ਹੈ। ਪਰ ਸੁਧਾਰ ਦੇ ਪਹਿਲੂ ਤੋਂ ਇਸ ਦੀ ਮਹਾਨਤਾ ਅੱਜ ਕਲ੍ਹ ਹੋਰ ਵੱਧ ਗਈ ਹੈ ਜਦੋਂ ਕਿ, ਮੁਸਲਮਾਨ ਏਸ ਪੰਜਾਬ ਵਿੱਚ ਨਹੀਂ ਰਹੇ ਪਰ ਉਨ੍ਹਾਂ ਦੇ ਪੀਰ-ਫ਼ਕੀਰ ਉਵੇਂ ਜਿਵੇਂ ਸਾਡੇ ਲੋਕਾਂ ਅੰਦਰ ਘੁੱਸੇ ਹੋਏ ਹਨ। ਮਲੇਰ-ਕੋਟਲੇ ਦੇ ਹੈਦਰ ਸ਼ੇਖ ਨੇ ਸਖੀ ਸਰਵਰ ਵਾਲੀ ਸ਼ਰਧਾ ਕਾਫੀ ਬਟੋਰ ਲਈ ਹੈ। ਜਗਰਾਵਾਂ ਦੀ ਰੋਸ਼ਨੀ ਸਮੇਂ ਪੀਰ ਮੋਹਕਮ ਦੀਨ ਜੀ ਦੀ ਮਾਨਤਾ ਤੇ ਚਾਲੇ ਪਾਉਣ ਵਾਲਿਆਂ ਦੀ ਗਿਣਤੀ ਦਿਨੋਂ ਦਿਨ ਵੱਧ ਰਹੀ ਹੈ। ਕਈ ਥਾਵਾਂ ਉਤੇ ਐਵੇਂ ਹੀ ਪੀਰਾਂ ਦੀਆਂ ਕਬਰਾਂ ਲੱਭ ਲੱਭ ਕੇ ਸਜਾਈਆਂ ਜਾ ਰਹੀਆਂ ਹਨ। ਹਰੇ ਝੰਡੇ ਲਹਿਰਾ ਕੇ ਤਾਜ਼ਾ ਕਲੀ ਕੀਤੀਆਂ ਕਬਰਾਂ ਦੇ ਮਜ਼ੌਰਾਂ ਸਾਈਆਂ ਤੇ ਤਕੀਆਂ ਦੀ ਮਾਨਤਾ ਮੁੜ ਉਭਾਰੀ ਜਾ ਰਹੀ ਹੈ। ਸਿੱਖ ਪ੍ਰਚਾਰਕਾਂ ਨੂੰ ਖਾਸ ਤੌਰ ਤੇ ਵਹਿਮਾਂ-ਭਰਮਾਂ ਦੇ ਵਿਰੋਧੀ ਸਿੰਘਾਂ ਨੂੰ ਆਮ ਤੌਰ ਤੇ ਅਜੇਹੀਆਂ ਪੁਸਤਕਾਂ ਦਾ ਪੜ੍ਹਨਾ ਜ਼ਰੂਰੀ ਹੈ, ਤਾਂ ਜੁ ਅਖੌਤੀ ਪੀਰਾਂ ਫਕੀਰਾਂ ਤੇ ਦੰਭੀਆਂ ਦੇ ਹੱਕ ਵਿੱਚ ਦਿੱਤੀਆਂ ਜਾਣ ਵਾਲੀਆਂ ਦਲੀਲਾਂ ਭੇੜਨ ਵਾਲਿਆਂ ਨੂੰ ਨਿਰੁੱਤਰ ਕਰ ਸਕਣ। ਕੇਂਦਰੀ ਸਿੰਘ ਸਭਾ ਕਮੇਟੀ ਨੇ ਭਾਈ ਦਿੱਤ ਸਿੰਘ ਜੀ ਲਿਖਤ ਸਾਰੇ ਸਾਹਿੱਤ ਨੂੰ ਮੁੜ ਛਾਪ ਕੇ ਪਾਠਕਾਂ ਤੱਕ ਪਹੁੰਚਾਉਣ ਦੀ ਜੋ ਨੀਤੀ

ਬਣਾਈ ਸੀ ਹੈ। ਉਸ ਮੁਤਾਬਕ ਇਹ ਦੋਵੇਂ ਪੁਸਤਕਾਂ ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਪਾਠਕਾਂ ਦੀ ਭੇਟ ਹਨ। ਆਸ਼ਾ ਹੈ, ਸਾਹਿੱਤ-ਪ੍ਰੇਮੀ ਤੇ ਤੱਤ ਵਿਹਾਜਣ ਵਾਲੇ ਰਸੀਏ ਲਾਭ ਉਠਾਉਣਗੇ।

*ਗੁਰਦਿੱਤ ਸਿੰਘ ਗਿਆਨੀ*
ਕੇਂਦਰੀ ਸਿੰਘ ਸਭਾ ਅਕੈਡਮੀ,
22 ਏ ਚਡੀਗੜ੍ਹ।

੨੫ ਜੁਲਾਈ ੨੦੦੦

# ਗੁੱਗਾ ਗਪੌੜਾ

(ਲੇਖਕ :- ਗੁਰਪੁਰਵਾਸੀ ਪ੍ਰੋ. ਫ਼ੈਸਰ ਦਿੱਤ ਸਿੰਘ ਜੀ ਗਿਆਨੀ, ਲਾਹੌਰ)

## ਸੈਲਾਨੀ ਸਿੰਘ

ਦੋਹਰਾ॥ ਇੱਕ ਦਿਨ ਕਰਦਿਆਂ ਸੈਲ ਸੀ ਸਿੰਘ ਗੁਰੂ ਦਾ ਲਾਲ।
ਆਇਆਂ ਨਗ੍ਰ ਅਗੰਮ ਪੁਰ ਦੇਖ ਜਗਤ ਦੀ ਚਾਲ ॥੧।
ਚੋਪਾਈ॥ਦੇਖ ਨਗਰ ਦਾ ਰੂਪ ਸੁਹਾਵਾ।ਮਨ ਵਿੱਚ ਉਪਜਯਾ ਉਸਦੇ ਚਾਵਾ॥
ਕੁਛ ਦਿਨ ਏਥੇ ਰਹਨਾ ਚਾਹੀਏ । ਕਿਸੇ ਟਕਾਣੇ ਆਕੇ ਬਹੀਏ ॥
ਤਦ ਉਸ ਪੁਛਿਆ ਦਸੋ ਭਾਈ। ਰਹਣੇ ਜੋਗੀ ਜਾਗਾ ਕਾਈ ॥
ਹੈ ਕੋਈ ਘਰ ਸਿੰਘਾਂ ਕੇਰਾ । ਜਿਥੇ ਜਾ ਕੇ ਕਰਾਂ ਬਸੇਰਾ ॥
ਮੈਂ ਹਾਂ ਪੁਰਖ ਇੱਕ ਪਰਦੇਸੀ । ਜਿਸ ਦੀ ਖਬਰ ਨ ਕੋਈ ਲੇਸੀ ।
ਪਰ ਕੁਛ ਦਿਨ ਮੈਂ ਏਥੇ ਰਹਸਾਂ । ਕਥਾ ਵਾਰਤਾ ਸੁਣਸਾ ਕਹਸਾਂ ॥
ਜਿਸਤੇ ਦਸੋ ਕਿਤੇ ਟਕਾਣਾ । ਕੌਣ ਸਿਖ ਹੈ ਏਥੇ ਸਿਆਣਾ ॥
ਸੁਣਕੇ ਲੋਕਾਂ ਇਹ ਸੁਣਾਈ । ਏਥੇ ਜਾਗਾ ਹੋਰ ਨ ਕਾਈ ॥
ਹੈ ਗੁਰ ਬਲਭ ਸਿੰਘ ਸੁਜਾਨ । ਨੱਗਰ ਵਿੱਚ ਵੱਡਾ ਪ੍ਰਧਾਨ ॥
ਰਖੇ ਰਹਤ ਗੁਰੂ ਦੀ ਪੂਰੀ । ਮਨ ਵਿੱਚ ਕਰਦਾ ਨਾ ਮਗਰੂਰੀ ॥
ਆਇਆ ਗਿਆ ਸਿੰਘ ਘਰ ਉਸਦੇ। ਸਾਥੀ ਸਮਝ ਆਪ ਹੀ ਘਰ ਸੱਦੇ॥
ਅਰ ਉਹ ਭੀ ਪਰਸਾਦਾ ਦਾਲ । ਦਿੰਦਾ ਬਹੁਤ ਖੁਸ਼ੀ ਦੇ ਨਾਲ ॥
ਅਰ ਕਰਦਾ ਹੈ ਖਾਤਰ ਚੰਗੀ। ਵਸਤੂ ਦੇਂਦਾ ਹੈ ਮੁਖ ਮੰਗੀ॥
ਅਰ ਹੈ ਹਸਮੁਖ ਵਡਾ ਗੰਥੀ । ਕਹੇ ਆਪਨੂੰ ਗੁਰ ਦਾ ਪੰਥੀ ॥
ਉਸ ਨੂੰ ਸਾਰੇ ਲੋਗ ਸਰਾਹਨ। ਨਿੰਦਕ ਉਸ ਤੇ ਆਪ ਤਰਾਹੁਨ ॥
ਇਹ ਹੈ ਉਸਦਾ ਊਚਾ ਧਾਮ । ਜਾਣੇ ਜਿਸ ਨੂੰ ਸਭੀ ਗ੍ਰਾਮ ॥
ਤੁਸੀਂ ਓਸਦੇ ਜਾਕੇ ਪਾਸ। ਕਰੋ ਅਪਨਾ ਚੰਗਾ ਵਾਸ ॥
ਗਦ ਗਦ ਸੁਣ ਕੇ ਹੋਇਆ ਸਿੱਖ । ਸਾਂਤੁ ਕਰੂ ਮਨ ਉਸਨੂੰ ਪਿਖ ।੨।
ਦੋਹਰਾ ॥ ਚੜ੍ਹਿਆ ਚਾਉ ਅਨੰਦ ਮਨ ਤੁਰਿਆ ਅਗੇ ਝੱਟ ।
ਸੁਨ ਵਡਿਆਈ ਸਿੰਘ ਦੀ ਹੋਈ ਖੁਸੀ ਨ ਘਟ ॥੩॥
ਬੂਹੇ ਉਪਰ ਜਾਇ ਕੇ ਫਤ੍ਹੇ ਗਜਾਈ ਖੂਬ ।

ਅਜ ਮਿਲੇ ਹਨ ਆਏ ਕੇ ਮਹਬੂਬਾਂ ਮਹਬੂਬ ।।੪।।

ਚੌਪਾਈ।। ਨਿਆਂ ਸਿੰਘ ਦਾ ਬੋਲ ਕਰਾਰਾ। ਮਾਰ ਅੰਦਰੋਂ ਹੀ ਜੈਕਾਰਾ।।
ਛੇਤੀ ਬਾਹਰ ਆਇ ਖਲੋਤਾ। ਮੋਤੀ ਹੀਰੇ ਨਾਲ ਪਰੋਤਾ ।।
ਪਹਲੇ ਗੁਰ ਦੀ ਫਤ੍ਰੇ ਬੁਲਾਇ । ਨਾਲ ਹਥ ਦੇ ਹਥ ਮਲਾਏ ।।
ਮਗਰੋਂ ਚਾ ਗਲਵਕੜੀ ਪਾਈ। ਜਿਉਂ ਭਾਈ ਨੂੰ ਮਿਲਦਾ ਭਾਈ ।।
ਅੰਦਰ ਘਰ ਦੇ ਜਾਏ ਬਠਾਇਆ। ਹਥ ਪੈਰ ਮੁਖ ਫੇਰ ਧੁਵਾਇਆ ।।
ਚੰਗਾ ਖੇਸ ਬਿਛਾਕੇ ਪਾਸ । ਪਾਸ ਬਠਾਏ ਕਰ ਅਰਦਾਸ ।।
ਰੁਖਾ ਸੁਖਾ ਭੋਜਨ ਖਾਓ । ਮੇਰੇ ਮਨ ਦੀ ਆਸ ਪੁਜਾਓ ।।
ਜਿਸ ਪਰ ਕਿਹਾ ਸਲਾਨੀ ਐਸਾ । ਭੋਜਨ ਤੋਂ ਮੁਖ ਮੋੜਨ ਕੈਸਾ ।।
ਏਹ ਅੰਨ ਹੈ ਤਨ ਦੀ ਓਟ । ਖਾਧੇ ਬਿਨਾਂ ਜਾਂਵਦਾ ਲੋਟ ।।
ਇਸ ਖਾਧੇ ਤੇ ਆਵੇ ਹੋਸ਼ । ਹੈ ਇਹ ਦੇਹ ਅੰਨ-ਮੈਯ ਕੋਸ਼ ।।
ਗੁਰੂ ਗ੍ਰੰਥ ਭਾਖੇ ਆਲਾਦ । ਜਪੀਐ ਨਾਮ ਅੰਨ ਦੇ ਸਾਦ ।।
ਅੰਨ ਛੱਡ ਜੋ ਕਰੈ ਪਖੰਡ। ਨਾ ਉਹ ਸੁਹਾਗਨ ਨਾ ਉਹ ਰੰਡ ।।
ਫਿਰ ਉਸ ਅੰਨ ਤਿਆਗਨ ਭਾਈ। ਹੈ ਮੂਰਖਤਾ ਨਾ ਚਤਰਾਈ ।।
ਐਸਾ ਕਹ ਹਸ ਕਰਤਿ ਨ ਫੇਰ । ਪਾਯਾ ਭੋਜਨ ਕਰੀ ਨ ਦੇਰ ।।
ਦੋਨਾਂ ਬਹਿਕੇ ਨਾਲ ਅਨੰਦ । ਖਾਧਾ ਜਿਤਨਾ ਸਈ ਪਸੰਦ ।।
ਫਿਰ ਉਹ ਬਹਿਕੇ ਆਪਸ ਮਾਹਿ। ਮਨ ਪਰਚਾਵਨ ਲਗਾ ਤਾਹਿ ।।
ਜੈਸੀ ਸਿੰਘਾਂ ਦੀ ਸੀ ਗੀਤੀ ।। ਓਹੋ ਬਾਤ ਚੀਤ ਤਿਨ ਕੀਤੀ ।।੫।।

## ਗੁਰ ਬਲਭ ਸਿੰਘ

ਦੋਹਰਾ ।। ਆਦਰ ਨਾਲ ਬਠਾਇ ਪੁਛਨ ਲਗਾ ਬਾਤ ।
ਕਿਥੋਂ ਆਇਆ ਖਾਲਸਾ ਕਿਹੜੀ ਵੱਲੇ ਜਾਤ ।। ੬।।

ਚੌਪਈ।। ਕਰ ਸਿੰਘ ਜੀ ਕਿਥੋਂ ਆਏ। ਅਰ ਹੋ ਕਿਹੜੀ ਵਲ ਸੁਧਾਏ।।
ਕਿਹੜੀ ਕਰਦੇ ਹੁੰਦੇ ਕਾਰ । ਜਿਸਤੇ ਚਲਦਾ ਹੈ ਰੁਜ਼ਗਾਰੁ ।।
ਕਰੀ ਵਡੀ ਕ੍ਰਿਪਾ ਹੈ ਅਜ। ਆਏ ਸਾਡੇ ਗਹਿਨ ਪੱਜ ।।
ਆਪਨੀ ਬ੍ਰਿਥਾ ਤੁਰਤ ਸੁਨਾਓ । ਮਗਰੋਂ ਜੋ ਇਛਾ ਫੁਰਮਾਓ।।੭।।

## ਸੈਲਾਨੀ ਸਿੰਘ

ਦੋਹਰਾ।। ਕਹੀ ਸੈਲਾਨੀ ਸਿੰਘ ਨੇ ਸੁਣੋ ਮੀਤ ਮਨ ਲਾਇ ।

ਆਵਣ ਜਾਣਾ ਗੁਰੂ ਨੇ ਦਿੱਤਾ ਅਸਾਂ ਚੁਕਾਇ ॥੮॥
ਚੌਪਈ॥ ਪਰਾਰਭਧ ਵਸ ਹੋ ਕੇ ਆਏ। ਮਨ ਦੇ ਸਾਰੇ ਭਰਮ ਨਿਵਾਏ॥
ਭਰਮ ਨ ਕਰਦਾ ਹਾਂ ਸੰਸਾਰ । ਰਹੀ ਨਾ ਬਾਕੀ ਕਰਨੀ ਕਾਰ॥
ਇਹ ਬਾਗ਼ ਤੇ ਜਗਤ ਸਹਾਵਾ, ਮਹੌਂ ਅਚੰਭਾ ਜੋ ਪਰਚਾਵਾਂ॥
ਇਸ ਵਿੱਚ ਭੌਰ ਸਮਾਨ ਸਦਾਈ। ਕਰਦਾ ਸੈਲ ਫਿਰਾਂ ਮੈਂ ਭਾਈ॥
ਮਹਿ ਲੰਪਟ ਮੈਂ ਕਿਸ ਹੀ ਨਾਲ। ਚਲਾਂ ਨਿਰਾਲੀ ਅਪਨੀ ਚਾਲ॥
ਕਰੇ ਸੈਲ ਮੈ ਬਹੁ ਮਨ ਭਾਏ ॥ ਕਈ ਤਰ੍ਹਾਂ ਦੇ ਨਰ ਦਰਸਾਏ ॥
ਅਰ ਅਪਨੀ ਬੁਧਿ ਅਨੁਸਾਰ । ਕੀਤਾ ਮੈਂ ਅਟਕਰ ਉਪਕਾਰ ॥
ਵੇਲਾ ਰਿਹਾ ਨਹੀਂ ਮੈਂ ਐਸਾ। ਖਾ ਕਰ ਪਸੂ ਸੌਂਵਦਾ ਜੈਸਾ ॥
ਦੇਖੇ ਜਗ ਦੇ ਬਹੁਤ ਕੁਚਾਲੇ। ਜਿਨ੍ਹੀਂ ਕੁਰੀਤਨ ਪੈ ਘਰ ਗਾਲੇ ॥
ਤਿਨ ਪਰ ਦੇਖ ਕੌਮ ਮਨ ਆਇਆ। ਫਿਰ ਕਰਨਾਂ ਰਸ ਨੈਨ ਨਛਾਇਆ॥
ਜਿਸਤੇ ਕਰ ਉਪਦੇਸ ਘਨੇਰੇ । ਦਿਤੇ ਬੰਧਨ ਛੋੜ ਬਥੇਰੇ ॥
ਦਸਮ ਗੁਰੂ ਜੀ ਦੇ ਉਪਕਾਰ । ਜੋ ਬੈਠੇ ਸੇ ਲੋਗ ਵਿਸਾਰ ॥
ਹੋਇ ਕ੍ਰਿਤ ਘਨ ਮਰਨ ਜੋ ਪਾਪੀ। ਅੰਨਮਤਾਂ ਦੀ ਲੈਕੇ ਥਾਪੀ ॥
ਮੈਂ ਤਿਨ ਕੋ ਧਿੱਕਾਰ ਕਟਾ ਕੇ । ਓਸ ਪਖੰਡੋਂ ਫਿਰ ਛੁਡਵਾਕੇ ॥
ਗੁਰ ਦੀ ਸਰਨ ਤਿਨੈ ਨੂੰ ਪਾਇਆ। ਗੁਰੂ ਗ੍ਰੰਥ ਦਾ ਮਤ ਸਮਝਾਇਆ॥
ਅਜ ਤੀਕ ਇਹੁ ਕੀਤੀ ਕਾਰ । ਚੰਗੀ ਲੁੱਟੀ ਮੌਜ ਬਹਾਰ ॥
ਅਗੇ ਜਾਣਾ ਕਿਤੇ ਨ ਮੈਨੂੰ । ਕੇਹੜਾ ਕੰਮ ਸੁਣਾਵਾਂ ਤੈਨੂੰ ॥
ਹੈ ਏਹੋ ਮੇਰਾ ਸਦ ਕਾਜ । ਕਰਾਂ ਧਰਮ ਦਾ ਪੂਰਾ ਸਾਜ ॥
ਲਗੇ ਅਧਰਮ ਪੰਥ ਮਹਿ ਜੇਤੇ । ਮੋੜ ਕਰਾਂ ਗੁਰ ਪੰਥੀ ਤੇਤੇ ॥
ਇਹੋ ਮਨੋਰਥ ਮੇਰਾ ਭਾਈ । ਹੋਰ ਨ ਮਨ ਵਿੱਚ ਇਛਾ ਕਾਈ ॥
ਜਿਸ ਤੇ ਸਭ ਘਰ ਬਾਰ ਵਿਸਾਰਾ। ਜਗਤ ਸੁਖਾਂ ਤੇ ਕਰ ਕਨਾਰਾ॥
ਅਰ ਲੋਗਾਂ ਦੀ ਮਾਨ ਵਡਾਈ । ਨਿੰਦਾ ਉਸਤਤ ਖੂਹੇ ਪਾਈ ॥
ਅੱਨ ਮਤਾਂ ਦਾ ਪੱਲਾ ਛੱਡ। ਦਿੱਤਾ ਖਾਤੇ ਤਿਨ ਨੇ ਕੋ ਗੱਡ ॥
ਸਭ ਤੇ ਹੋਇ ਨਰਾਸ ਪਯਾਰੇ । ਆਸ ਗੁਰੂ ਦੀ ਰਖੀ ਸਾਰੇ ॥
ਤੇਰੇ ਜੇਹੇ ਜਿਥੇ ਸਿਖ । ਅੱਖੀਂ ਪੈਂਦੇ ਮੈਨੂੰ ਦਿੱਖ॥
ਓਥੇ ਹੀ ਮੈਂ ਕਰਾਂ ਬਸੇਰਾ । ਗੁਰ ਬਾਣੀ ਦਾ ਪਰਚਾ ਮੇਰਾ॥
ਇਹ ਹੈ ਹਾਲ ਮੁਝਦਾ ਮਿੱਤ। ਜੋ ਸੁਣ ਲੀਤਾ ਤੈਂ ਦੇ ਚਿਤ॥੯॥

ਦੋਹਰਾ ॥ ਰਾਤ ਪਈ ਨੂੰ ਦੇਖਕੇ ਵਸਦਾ ਡਿੱਠਾ ਗਾਉਂ ॥
ਸਿੰਘ ਜਾਣਕੇ ਗੁਰੂ ਦਾ ਆਇਆ ਤੇਰੇ ਥਾਉਂ॥ ੧੦ ॥

## ਗੁਰ ਬਲਭ ਸਿੰਘ

ਦੋਹਰਾ ॥ ਧੰਨ ਭਾਗ ਹਨ ਮੁਝਦੇ ਦਿਤਾ ਆਨ ਦਿਦਾਰ।
ਤੇਰੇ ਜੇਹੇ ਪੁਰਖ ਤੇ ਹੁੰਦਾ ਜਗਤ ਉਧਾਰ ॥ ੧੧ ॥
ਚੌਪਈ॥ ਮੈਂ ਤਾਂ ਸੁਣ ਕੇ ਤੇਰਾ ਹਾਲ। ਮਨ ਦੇ ਅੰਦਰ ਭਯਾ ਨਿਹਾਲ॥
ਜਿਸ ਤੇ ਤੂੰ ਹੈਂ ਪਰ ਉਪਕਾਰੀ। ਕਿਆ ਸ਼ੋਭਾ ਮੈਂ ਕਰਾਂ ਤੁਮਾਰੀ॥
ਜਿਨ ਗੁਰ ਉਪਰ ਆਪ ਘੁਮਾਇਆ। ਅਰ ਕਈਆਂ ਨੂੰ ਧਰਮ ਦਿੜਾਇਆ॥
ਪਰ ਮੈਂ ਇਸ ਪਰ ਪੁਛਾਂ ਕੁੱਝ । ਮੈਂ ਹਾਂ ਘਰ ਵਿੱਚ ਬੈਠਾ ਗੁੱਝ ॥
ਜਿਸਤੇ ਬਾਹਰ ਪੈਰ ਨ ਪਾਵਾਂ । ਏਥੇ ਹੀ ਸਦ ਕ੍ਰਿਤ ਕਮਾਵਾਂ ॥
ਪਰ ਹੈ ਧਰਮ ਖਾਲਸਾ ਮੇਰਾ । ਜੋ ਹੈ ਮਤਾ ਪਯਾਰੇ ਤੇਰਾ ॥
ਜਿਸ ਤੇ ਕਦੇ ਕਦਾਈ ਕੋਈ । ਆਵੇ ਸਿੰਘ ਪਯਾਰਾ ਜੋਈ ॥
ਕਰਦਾ ਦਰਸਨ ਦੇ ਕੇ ਸੁਖ । ਵਿਸਰ ਜਾਂਦੇ ਸਾਰੇ ਦੁੱਖ ॥
ਜਿਸ ਤੇ ਤੂੰ ਭੀ ਕ੍ਰਿਪਾ ਕੀਤੀ । ਘਰ ਬੈਠੇ ਦੀ ਹੈ ਸੁਧ ਲੀਤੀ ॥
ਪਰ ਤੈਂ ਦੇਸ ਵਦੇਸ ਨਿਹਾਰੇ । ਫਰਿਆ ਨਗਰੋਂ ਨਗਰ ਮਝਾਰੇ ॥
ਸੋ ਤੂੰ ਦਸ ਬਣਾ ਕੇ ਹਾਲ। ਕਯਾ ਸਿੰਘਾਂ ਦੀ ਹੈ ਹੁਣ ਚਾਲ ॥
ਧਰਮ ਕਰਮ ਵਿੱਚ ਹਨ ਕੁਛ ਚੰਗੇ। ਗੁਰ ਬਾਣੀ ਸੇ ਤਨ ਮਨ ਰੰਗੇ॥
ਗੁਰ ਉਪਦੇਸ ਕਮਾਉਨ ਆਪ। ਕੈ ਸਿਰ ਲੈਨ ਚੋਗੁ ਨਾਂ ਪਾਪ॥
ਗੁਰਦੁਆਰਿਆਂ ਦੇ ਦਰਸ਼ਨ ਜਾਂਦੇ। ਹਨ ਤਿਨ ਅੱਗੇ ਸੀਸ ਝੁਕਾਂਦੇ॥
ਜਾਨ ਆਪਨੇ ਗੁਰੂ ਨਿਸਾਨ । ਕਰਦੇ ਹਨ ਮਨ ਤੇ ਸਨਮਾਨ ॥
ਫਿਰ ਗੁਰ ਦਸਮੇ ਦੇ ਹਨ ਪਯਾਰੇ। ਪੰਜ ਕਕਾਰਾਂ ਸਹਿਤ ਵਿਚਾਰੇ॥
ਮੜੀ ਮਸਾਨੀ ਤੇ ਹਨ ਦੂਰ। ਪਾਖੰਡਾ ਦੇ ਸਿਰ ਪਾਉਨ ਧੂਰ॥
ਜੋ ਜੋ ਤੈ ਹਨ ਦੇਖੇ ਐਨ। ਦਸੋ ਸੱਚ ਸੁਨਾਕੇ ਬੈਨ ॥
ਜਿਸ ਪਰ ਮੈਂ ਫਿਰ ਕਰਾਂ ਹਿਸਾਬ। ਸੁਧਰੇ ਪੰਥ ਕਿ ਹੋਇ ਖਰਾਬ ॥੧੨॥

## ਸੈਲਾਨੀ ਸਿੰਘ

ਦੋਹਰਾ ॥ ਕਿਆ ਮੈਂ ਦਸਾਂ ਸਿੰਘ ਜੀ ਜੋ ਮੈਂ ਦੇਖਯਾ ਹਾਲ ॥
ਅੱਜ ਕੱਲ ਤਾਂ ਖਾਲਸੇ ਗੰਢੇ ਦਿੱਤੇ ਗਾਲ ॥੧੩॥

ਜਿੱਥੇ ਜਿੱਥੇ ਜਾਇਕੇ ਮੈਂ ਕੀਤਾ ਹੈ ਸੈਲ॥
ਓਥੇ ਡਿਠਾ ਖਾਲਸਾ ਅਨਿਮਤਾਂ ਦਾ ਬੈਲ ॥੧੪॥
ਤੱਤ ਖਾਲਸਾ ਦੇਖਯਾ ਵਿਰਲਾ ਹੀ ਹੈ ਕੋਇ ॥
ਭੌਂਦੂ ਸ਼ਾਹੀ ਟੱਕਰਿਆ ਫਿਰ ਕੇ ਦੇਖਯਾ ਜੋਇ ॥੧੫॥
ਚੌਪਈ ॥ ਜੇ ਮੈਂ ਸਾਰਾ ਦਸਾਂ ਮਿਤ।ਸੁਣਕੇ ਦੁਖੀ ਹੋਇਗਾ ਚਿਤ॥
ਲੰਬੇ ਲੇਵੇਂਗਾ ਤੂੰ ਸਾਹ । ਗਮ ਦੇ ਨਾਲ ਉਠੇਗੀ ਆਹ ॥
ਜੋ ਕੁਛ ਮੈ ਹੈ ਡਿਠਾ ਭਾਈ। ਕਹਿਣੇ ਯੋਗ ਨ ਸੁਣਿਆ ਜਾਈ॥
ਤਾਂ ਤੇ ਮਸਤ ਰਹੋ ਮਨ ਆਪ । ਕਰੋ ਗੁਰੂ ਬਾਣੀ ਦਾ ਜਾਪ॥
ਗੰਢਾ ਛਿਲਯਾਂ ਕਯਾ ਹਥ ਆਊ। ਸਗੋਂ ਰਿਹਾ ਖੁਹਾ ਭੀ ਜਾਊ॥
ਇਸ ਹਿੰਗ ਦੇ ਭਾਂਡੇ ਭਾਈ । ਖੋਲਨ ਤੇ ਬਦ ਬੂਇ ਫਲਾਈ ॥
ਜਿਸ ਤੇ ਢਕਾ ਰਹਨ ਦੋ ਐਥੇ। ਕਹੋ ਪੁਛ ਕੀ ਲੈਨਾ ਮੈਥੇ ॥੧੬॥

## ਗੁਰ ਬਲਭ ਸਿੰਘ

ਦੋਹਰਾ-ਕਿਹੜੀ ਡਿਠੀ ਬਾਤ ਤੈ ਸਿੰਘਾਂ ਵਿੱਚ ਅਜੋਗ ।
ਜਿਸਤੇ ਤੇਰੇ ਮਨ ਵਿਚੇ ਵਰਤਿਆ ਇਤਨਾ ਸੋਗ ॥੧੭॥
ਚੌਪਈ ॥ ਕਹਣ ਸੁਣਨ ਤੇ ਜਾਂਦਾ ਦੂੱਖ । ਰੋਟੀ ਮੰਗਯਾ ਰਹੇ ਨ ਭੁਖ॥
ਜੇਕਰ ਚੁਪ ਰਹੇ ਨਰ ਕੋਈ। ਪ੍ਗਟ ਕਰੇ ਨ ਮਨ ਦੀ ਜੋਈ ॥
ਤਾਂ ਉਦਮ ਉਸ ਕਾਰਨ ਕੌਣੌਂ । ਕਰੇ ਜਗਤ ਮਹਿ ਦੱਸੌ ਜੌਨ॥
ਤਾਂਤੇ ਤੂੰ ਬੁਰਿਆਈ ਦੱਸ । ਅਰ ਉਸਦੇ ਸਿਰ ਪਾਈਏ ਭੱਸ ॥
ਮਿਲ ਕੇ ਸੋਚ ਕਰੇਂਗੇ ਦੋਇ । ਅਰ ਪੁਰਖਾਰਥ ਜਿਤਨਾ ਹੋਏ ॥
ਤਾਂ ਤੇ ਆਖੋਂ ਤੁਸੀਂ ਸ਼ਿਤਾਬ । ਚੜ੍ਹਿਆਂ ਗੁੱਝਾ ਨਹੀਂ ਮਤਾਬ ॥
ਜਿਸ ਤੇ ਮੈ ਭੀ ਸਮਝਾਂ ਸਾਰੀ । ਕਿਆ ਸਿੰਘਾਂ ਵਿੱਚ ਪਈ ਬੀਮਾਰੀ॥
ਦੱਸੇ ਬਿਨਾਂ ਪਤਾ ਕਯਾ ਲਗੇ । ਜਦ ਤਕ ਫੋਲ ਨ ਧਰੀਏ ਅੱਗੇ ॥
ਦਸੋ ਬਾਤ ਸੱਚ ਹੈ ਜੋਈ । ਬਨੈ ਨ ਮੇਰੇ ਪਾਸ ਲਕੋਈ ॥ ੧੭॥

## ਸੈਲਾਨੀ ਸਿੰਘ

ਦੋਹਰਾ- ਜੇ ਤੈ ਸੁਣਨਾ ਚਾਹਿਆਂ ਤਾਂ ਮੈਂ ਦਿਆਂ ਸੁਨਾਇ ।
ਗੁਰ ਤੇ ਬੇਮੁਖ ਪੰਥ ਹੋ ਕਿਸ ਬਿਧ ਤੇ ਭਟਕਾਇ ॥ ੧੮॥
ਚੌਪਾਈ॥ ਜਦੋਂ ਮੈਂ ਡਿਠਾ ਮੈਣ ਦੁਆਬ, ਓਥੇ ਪਾਈ ਰਸਮ ਖਰਾਬ॥

ਸਿੰਘਾ ਦੇ ਸਨ ਘਨੇਰੇ । ਧਨ ਦੌਲਤ ਵਿੱਚ ਵਡੇ ਚੰਗੇਰੇ ॥
ਸਿਰ ਪਰ ਕੇਸ ਮੂੰਹ ਪਰ ਹਾੜੇ । ਸਿਰ ਪਰ ਦੋ ਦਸਤਾਰੇ ਚਾੜ੍ਹੇ ॥
ਪੜ੍ਹਨ ਗੁਰਮੁਖੀ ਕਿਤਨੇ ਭਾਈ। ਕਿਤਨਿਆ ਜਪੁਜੀ ਯਾਦ ਕਰਾਈ॥
ਪਰ ਉਥੇ ਮੈਂ ਦੇਖਯਾ ਏਹ । ਪਏ ਉਡਾਉਨ ਮੂਰਖ ਖੇਹ ॥
ਪਿੰਡ ਪਿੰਡ ਵਿੱਚ ਗੁਗੇ ਮਾੜੀ । ਬੰਨੇ ਉਪਰ ਖਡੀ ਉਘਾੜੀ ॥
ਗੁਗੇ ਦਾ ਘਰ ਉਸਨੂੰ ਦਸਨ । ਉਸਦੇ ਪੂਜਨ ਤਾਈਂ ਨੱਸਨ ॥
ਜਦੋਂ ਮਹੀਨਾ ਭਾਦ੍ਰੋਂ ਆਵੇ । ਤਦ ਚੂੜ੍ਹਿਆਂ ਪਰ ਜੋਬਨ ਪਾਵੇ ॥
ਜਿਸ ਪਰ ਲੋਗ ਉਨਾਂ ਨੂੰ ਸੱਦਨ । ਧਰਮ ਕਰਮ ਸਭ ਅਪਨਾਂ ਰੱਦਨ॥
ਆਖਨ ਗੁੱਗੇ ਦਾ ਜਸ ਗਾਓ । ਜ਼ਾਹਰ ਪੀਰ ਦੇ ਗੀਤ ਸੁਣਾਓ॥
ਢਮਕ ਢਮਕ ਕਰ ਵਜਦਾ ਡੋਰੂ । ਚੂੜ੍ਹਿਆਂ ਚੁਕ ਮਚਾਇਆ ਖੌਰੂ॥
ਚਾ ਗੁਗੇ ਦੇ ਢੰਗੇ ਲਾਉਨ । ਐਹਮਕ ਲੋਕਾਂ ਨੂੰ ਪਰਚਾਉਨ ॥
ਚੰਗੇ ਸਿੱਖ ਗੁਰੂ ਦੇ ਦਿੱਸਨ । ਉਸ ਵੇਲੇ ਗੁਗੇ ਪਰ ਵਿਸਨ ॥
ਮੰਜੇ ਉੂਪਰ ਮੂਲ ਨ ਸੌਂਦੇ। ਬਿਸਤਰ ਧਰਤੀ ਚਾਇ ਵਛੌਂਦੇ ॥
ਆਖਨ ਚੌਂਕੀ ਅਸੀਂ ਭਰਾਈ । ਗੁੱਗੇ ਦੀ ਜੋ ਸੁੱਖੀ ਮਾਈ ॥
ਦੇਂਦੇ ਚੂਹੜਿਆਂ ਨੂੰ ਅਰਦਾਸ। ਆਖਣ ਧਾਹ ਮਿੱਤਰ ਸ਼ਾਬਾਸ਼॥
ਤੈ ਗੁੱਗੇ ਦੀ ਵਾਹ ਮੁਨਾਈ। ਸਾਡੇ ਮਨ ਦੀ ਤਪਤ ਗੁਵਾਈ ॥
ਧੰਨਯ ਪੀਰ ਜੀ ਬਾਗੜ ਵਾਲੇ । ਸਾਡਾ ਤਨ ਮਨ ਤੁੱਧ ਹਵਾਲੇ ॥
ਮਥੇ ਟੇਕਨ ਬਾਰੰਬਾਰ । ਮਾਗੀ ਮੱਤ ਨ ਛਡੀ ਸਾਰ ॥ ੧੯ ॥
ਦੋਹਰਾ ॥ ਪਖ ਅੰਧੇਰੇ ਵਿੱਚ ਬਹੁ ਮੇਲੇ ਭਰੇ ਅਪਾਰ ॥
ਫੇਰ ਚਾਂਦਨੇ ਪਖ ਵਿੱਚ ਰਹੀ ਨ ਕੋਈ ਸਾਰ ॥੨੦॥
ਚੌਪਈ॥ ਦੇਖ ਹਾਲ ਇਹ ਸਿੱਖਾਂ ਕੇਰਾ। ਧਰਮੋ ਕੂਚ ਕਰਿਆ ਜਿਨ ਡੇਰਾ॥
ਉਠਿਆ ਮੇਰਾ ਮਨ ਪਰ ਕ੍ਰੋਧ । ਗੁਰਮਤ ਕੋਲੋਂ ਦੇਖ ਵਿਰੋਧ ॥
ਜਿਸ ਪਰ ਮੈ ਭੀ ਜੋ ਬਣ ਆਈ । ਕੀਤੀ ਠੀਕ ਨ ਛਡੀ ਕਾਈ ॥
ਜਿਸ ਪਰ ਹੋਏ ਉਹ ਸ਼ਰਮਿੰਦੇ । ਕੌਡੀ ਦੇ ਸਨ ਚਾਰ ਵਿਕੰਦੇ ॥
ਐਥੋਂ ਤੋੜੀ ਭਏ ਲਚਾਰ । ਮੰਨ ਗਏ ਹਾਂ ਅਸੀਂ ਗੁਵਾਰ ॥ ੨੧ ॥

## ਗੁਰ ਬਲਭ ਸਿੰਘ

ਦੋਹਰਾ ॥ ਕਿਆ ਗੱਲਾਂ ਸਨ ਕੀਤੀਆਂ ਉਨ੍ਹਾਂ ਤੁਸਾਡੇ ਨਾਲ ॥
ਕਿੱਕੁਰ ਲਾਹੇ ਸਨ ਤੁਸੀਂ ਭੌਦੂ ਗਲੋਂ ਜੰਜਾਲ ॥੨੨॥

ਥੋੜ੍ਹਾ ਜੇਹਾ ਦਸ ਕੇ ਸਾਨੂੰ ਕਰੋ ਨਿਹਾਲ ।
ਸਾਨੂੰ ਤਾਰਨ ਆ ਗਏ ਤੁਸੀਂ ਗੁਰੂ ਦੇ ਲਾਲ ॥੨੩॥

## ਸੈਲਾਨੀ ਸਿੰਘ

ਦੋਹਰਾ ॥ ਹਾਸੀ ਵਾਲੀ ਗੱਲ ਹੈ ਜੋ ਮੈਂ ਕੀਤੀ ਠੀਕ ।
ਜਿਸ ਦੇ ਮਿਹਣੇ ਮਾਰਿਆਂ ਨਕੋਂ ਕਢੀ ਲੀਕ ॥੨੪॥
ਚੌਪਾਈ॥ ਭਾਦ੍ਰੋਂ ਦੇ ਮੇਲੇ ਦੀ ਗੱਲ। ਸੁਣ ਜੋ ਕਰਕੇ ਲੀਤੀ ਭੱਲ॥
ਗੁੱਗੇ ਮਾੜੀ ਮੇਲਾ ਭੌੜੀ । ਊਠ ਸਵੇਰੇ ਖਲਕਤ ਦੌੜੀ॥
ਪਿੰਡਾਂ ਦੇ ਮੁੰਡੇ ਮੇਲੇ ਹੋ ਕਠੇ। ਪੈਰੋਂ ਨੰਗੇ ਘਰ ਤੋਂ ਨੱਠੇ॥
ਵਾਹੋ ਦਾਹ ਚਲੇਂ ਐਓ ਜਾਂਦੇ। ਊਠ ਬਿਪਾਰੀ ਨੇ ਜਿਉਂ ਲਿਆਂਦੇ ॥
ਪੈਸੇ ਧੇਲੇ ਘਰੋਂ ਚੁਰਾਏ । ਮਾਇ ਬਾਪ ਤੇ ਕਿਨ੍ਹੇ ਮੰਗਾਏ ॥
ਰੋਟੀ ਬੰਨ ਕਿਨ੍ਹੇ ਸਿਰ ਧਰੀ । ਕਿਨ੍ਹੇ ਪੰਜੀਰੀ ਚੰਗੀ ਕਰੀ ॥
ਘਰ ਵਿੱਚ ਪੱਕਨ ਭੋਜਨ ਚੰਗੇ । ਨਾਲ ਸੇਵੀਆਂ ਦੇ ਹਥ ਰੰਗੇ ॥
ਸੁਚੀ ਅੱਗ ਰੱਖ ਅਰ ਪਾਣੀ । ਧੂਪੋਂ ਪਹਿਲੇ ਕਿਨੇ ਨ ਖਾਣੀ॥
ਪਹਿਲੇ ਘਰ ਵਿੱਚ ਧੂਪ ਧੁਖਾਉਨ। ਥਾਲੀ ਵਿੱਚ ਸੇਵੀਆਂ ਪਾਉਨ॥
ਪੈਰੋਂ ਨੰਗੇ ਨਰ ਅਰ ਨਾਰੀ । ਜਾਂਦੇ ਮਾੜੀ ਪਰ ਮਤ ਹਾਰੀ ॥
ਯਾ ਬਰਮੀ ਪਰ ਮਥੇ ਰੱਖ । ਆਖਨ ਪੀਰਾ ਸੇਵੀਂ ਚੱਖ ॥
ਪੰਜ ਸਤ ਬਰਮੀ ਪਰ ਧਰਦੇ। ਹੋਰ ਹਵਾਲੇ ਚੂਹੜੇ ਕਰਦੇ ॥
ਜੋ ਲੈ ਵਿੱਚ ਕੁਨਾਲੀ ਪਾਵੇ । ਰਾਜੀ ਰਖੇ ਪੀਰ ਸੁਨਾਵੇ ॥
ਇਸੇ ਤਰ੍ਹਾਂ ਖਾਲੀ ਕਰ ਥਾਲੀ । ਮੁੜਕੇ ਘਰ ਦੀ ਰਾਹ ਸਮ੍ਹਾਲੀ ॥
ਫੇਰ ਮੁੰਡਿਆਂ ਨੂੰ ਚਾ ਵਰਤਾਉਨ। ਆਖਨ ਮਾਪੇ ਪੀਰ ਮਨਾਉਨ ॥
ਅਰ ਮਨ ਵਿੱਚ ਹੁੰਦੇ ਸਨ ਰਾਜ਼ੀ । ਦੇਂਦਾ ਪੀਰ ਸੇਵੀਆਂ ਤਾਜ਼ੀ ॥
ਜੇ ਮੇਲਾ ਗੁੱਗੇ ਨਾ ਹੁੰਦਾ । ਤਾਂ ਕਿਸਮਤ ਦਰਵਾਜ਼ਾ ਮੁੰਦਾ ॥
ਜਦ ਮੈਂ ਡਿਠੀ ਏਹੁ ਕੁਚਾਲ । ਤਦ ਕਢੀ ਮੈਂ ਸੌ ਸੌ ਗਾਲ ॥
ਖੂਬ ਸੁਣਾ ਕੇ ਲੋਕਾਂ ਤਾਂਈ । ਚਿਟੇ ਕੀਤੇ ਛੜ ਕੇ ਧਾਈ ॥
ਜੋ ਮੈਂ ਪਾਈ ਉਨ ਸਿਰ ਖਾਕ । ਸੋ ਐਥੇ ਕੁਛ ਦੱਸਾਂ ਵਾਕ ॥੨੫॥
ਦੋਯਾ ॥ ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ ॥
ਸੱਪਾਂ ਕੁਤਿਆਂ ਬਿਲਿਆਂ ਕਾਵਾਂ ਅਪਨੇ ਪੀਰ ਬਨਾਂਦਾ ॥

ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ ॥
ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀਆਂ ਨਾਰਾਂ ਜਾਵਨ ॥੨੬॥
ਚੰਗੇ ਭਲੇ ਆਦਮੀ ਦਿੱਸਨ ਮੂੰਹ ਪਰ ਦਾੜ੍ਹੀ ਮੁੱਛਾਂ ॥
ਅਕਲ ਬਿਨਾ ਉਹ ਅੰਜ ਬਣਾਈਆਂ ਜਿਉਂ ਘੋੜਿਆਂ ਦੀ ਪੁੱਛਾਂ॥
ਆਖਨ ਨੂੰ ਤਾਂ ਹੈਨ ਆਦਮੀ ਅਰ ਸੂਰਤ ਇਨਸਾਨੀ॥
ਅਕਲੋਂ ਖੋਤੇ ਦਿਲ ਦੇ ਖੋਤੇ ਕਰਦੇ ਕਯਾ ਸ਼ੈਤਾਨੀ ॥ ੨੭॥
ਰਤੀ ਸ਼ਰਮ ਨ ਆਵੇ ਮਨ ਵਿੱਚ ਕਰਦਿਆਂ ਕੰਮ ਅਜੇਹੇ ॥
ਚੂਹੜਿਆਂ ਤਾਈਂ ਦੇਨ ਸੇਵੀਆਂ ਪੂਤ੍ਰ ਟੂਕਰ ਬੇਹੇ ॥
ਸੱਪਾਂ ਅੱਗੇ ਮਥੇ ਟੇਕਨ ਅਰ ਬਹੁ ਦੁਧ ਪਲਾਉਨ ॥
ਜੇ ਲੜ ਜਾਵੇ ਪੈਰ ਕਿਸੀ ਦੇ ਉਸਨੂੰ ਮਿਹਰ ਬਤਾਉਨ ॥
ਇਸੇ ਤਰ੍ਹਾਂ ਇਹ ਨਾਰਾਂ ਦੇਖੋਂ ਘਰ ਪਰਧਾਨ ਸਦਾਉਨ ॥
ਪਰ ਸੱਪਾਂ ਦੀ ਬਰਮੀ ਉਪਰ ਦੀਵੇ ਚਾਇ ਜਗਾਉਨ ॥
ਕੁੰਨੀ ਪਿੱਛੇ ਮੱਤ ਇਨ੍ਹਾਂ ਦੀ ਇਸੇ ਵਾਸਤੇ ਆਖੀ ॥
ਬਰਮੀ ਉਪਰ ਦੁੱਧ ਮੁੰਧਾਉਨ ਗਾਂਈ ਚੋ ਕੇ ਲਾਖੀ ॥ ੨੯॥
ਸ਼ਰਮ ਕਰੋ ਹੇ ਡਰੋ ਰਬ ਤੇ ਕਿਉਂ ਹੋ ਨਰਕੀਂ ਜਾਂਦੇ ॥
ਛਡ ਰਬ, ਜੋ ਪੈਦਾ ਕਰਦਾ, ਗੁੱਗਾ ਪੀਰ ਮਨਾਂਦੇ ॥
ਸਿੱਧਾ ਰਸਤਾ ਛਡ ਗੁਵਾਰੋ ਔਝੜ ਵਲੇ ਧਾਏ ॥
ਇਸ ਗੁੱਗੇ ਦੇ ਮਗਰ ਲੱਗ ਕੇ ਦੋਨੋਂ ਲੋਗ ਗੁਵਾਏ ॥੩੦॥
ਕਿਉਂ ਓਏ ਧੌਲੀ ਦਾੜ੍ਹੀ ਵਾਲਿਆ ਕਿਉਂ ਤੈਂ ਕੁਰਬ ਗੁਵਾਇਆ॥
ਛਡ ਗੁਰੂ ਅਰ ਰੱਬ ਆਪਨਾ ਗੁੱਗਾ ਕੀਤਾ ਤਾਇਆ ॥
ਦੱਸ੍ਹ ਓਸਤੇ ਕਿਆ ਤੇ ਲੈਣੇ ਭੁੱਖੇ ਵਾਂਗੂੰ ਲੱਡੂ ॥
ਇਹ ਤਾਂ ਗੁੱਗਾ ਸੱਪ ਵੱਢ ਕੇ ਜੜ੍ਹਾਂ ਤੁਹਾਡੀ ਛੱਡੂ ॥ ੩੧॥
ਧੁੱਪਾਂ ਦੇ ਵਿੱਚ ਧੌਲੇ ਆਏ ਕਯਾ ਤੈਂ ਚਾਉਲ ਚੱਬੇ ॥
ਯਾ ਧੋਬੀ ਤੇ ਖੁੰਬ ਚੜ੍ਹਾਂ ਕੇ ਕੇਸ ਕਰਾਏ ਬੱਗੇ ॥
ਚੰਗਾ ਭਲਾ ਦਿੱਸਦਾ ਅਗੋਂ ਪਰ ਬੁਧੀ ਕਯਾ ਹੋਈ ॥
ਕਾਉਂ ਉਡਾਉਨ ਗਿਆ ਖੇਤ ਦੇ ਵਾਂਗ ਘੁਮਾਣੀ ਖੋਈ ॥੩੨॥
ਕਿਉਂ ਓਏ ਭੰਮਾਂ ਸਿੰਘਾਂ ਤੈਂ ਤਾਂ ਮੁੱਛੋਂ ਚੌੜ ਕਰਾਇਆ ॥
ਛੱਡ ਗੁਰੂ ਤੈਂ ਪਰਉਪਕਾਰੀ ਗੁੱਗਾ ਗੁਰੂ ਬਣਾਇਆ ॥

ਜਿਸ ਗੁਰ ਸਿੱਖੀ ਦਾਨ ਮਾਨ ਦੇ ਨੰਬਰਦਾਰੀ ਦਿੱਤੀ ॥
ਉਸਤੇ ਹੋ ਕੇ ਬੇਮੁਖ ਮੂਰਖ ਗੁੱਗੇ ਦੀ ਮਤ ਲਿੱਤੀ ॥ ੩੩॥
ਸੁਣ ਖਾਂ ਸੇਵਾ ਸਿੰਘਾਂ ਤੈ ਕਯੋਂ ਮੋਢੇ ਡਾਂਗ ਉਠਾਈ ॥
ਊਠਾਂ ਵਾਂਗਰ ਬੂਥਾ ਚੁਕਿਆ ਕਿਉਂ ਹੋ ਗਿਆ ਸੁਦਾਈ ॥
ਆਟੇ ਦੀਆਂ ਵੱਟ ਬਤੀਆਂ ਰਿਨ ਬਾਲ ਵਿੱਚ ਧਰੀਆਂ ॥
ਓੜਕ ਨੂੰ ਜਾ ਨੰਬਰਦਾਰਾਂ ਚੂਹੜੇ ਅੱਗੇ ਧਰੀਆਂ ॥ ੩੪॥
ਚੰਗੀ ਚੌਧਰ ਸਾੜਨ ਲਗੋਂ ਗਲ ਲੁਕਾਈ ਸਾਰੀ ॥
ਚੂਹੜਿਆਂ ਸੱਪਾਂ ਕਾਂਵਾਂ ਕੁਤਿਆਂ ਦਾ ਬਣ ਗਿਆ ਵਿਗਾਰੀ ॥
ਜਿਨ੍ਹਾਂ ਸੱਪਾਂ ਨੂੰ ਮਥੇ ਟੇਕੇਂ ਜੇ ਉਹ ਤੈਨੂੰ ਵੱਢਨ ॥
ਇੱਕ ਘੜੀ ਦੇ ਅੰਦਰ ਤੇਰਾ ਮੁਰਦਾ ਬਾਹਰ ਕੱਢਨ ॥
ਵੰਗੜ ਸਿੰਘਾਂ ਕਿਧਰ ਦੀ ਹੈ ਤੈਂ ਭੀ ਕਰੀ ਤਿਆਰੀ ॥
ਕਿਆ ਤੇਰੀ ਭੀ ਨਾਲ ਇਨ੍ਹਾਂ ਦੇ ਬੁੱਧ ਗਈ ਹੈ ਮਾਰੀ ॥
ਮੁੱਢ ਬੈਲ ਦੇ ਹੋਇ ਬਛੇਰਾ ਅੱਗੇ ਲਗਿਆ ਜਾਂਦਾ ॥
ਪੱਲੇ ਦੇ ਵਿੱਚ ਪਾਇ ਰੋਟੀਆਂ ਗੱਲਾਂ ਭਰ ਭਰ ਖਾਂਦਾ ॥ ੩੬॥
ਤੁਸੀਂ ਕਰੋੜਾ ਸਿੰਘ ਪਯਾਰੇ ਕਿਧਰ ਨੂੰ ਹੋ ਚੱਲੇ ॥
ਟੁੱਟੇ ਛਿੱਤਰ ਪੱਧ ਪਏ ਹੋ ਕਯਾ ਪਏਗਾ ਪੱਲੇ ॥
ਘਰ ਵਿੱਚ ਬੈਠ ਅਰਾਮ ਨਾ ਆਵੇ ਪੰਧ ਕਰਨ ਦੀ ਵਾਦੀ ॥
ਮੜ੍ਹੀਆਂ ਉਪੱਰ ਮੱਥੇ ਟੇਕਨ ਦੇ ਹੋ ਬੈਠੇ ਆਦੀ ॥ ੩੭॥
ਤੂੰ ਕਿਧਰ ਨੂੰ ਚਲੀ ਸੁਣ ਖਾਂ ਰੂਪਾ ਘਰ ਦੀ ਰਾਣੀ ॥
ਧੌਲੇ ਝਾਟੇ ਘਰ ਥੋਂ ਨੱਠੀ, ਕਰ ਸਿਰ ਵਾਂਗ ਮਧਾਣੀ ॥
ਤੇਰੀ ਰੀਸ, ਘਰਾਣੇ ਦੀਆਂ, ਧੀਆਂ ਨੂੰਹਾਂ ਨੱਸਨ ॥
ਆਖਨ ਦਾਦੀ ਜੋ ਨਾ ਰਹਿੰਦੀ ਤਾ ਉਹ ਕਯੂੰ ਘਰ ਵੱਸਨ ॥ ੩੮॥
ਸੁਣਖਾਂ ਭੰਬ ਕੌਰ ਮਨ ਲਾ ਕੇ ਤੈਕੀ ਧੂਮ ਮਚਾਈ ।
ਪਾਇ ਕਪੜੇ ਕੱਢ ਪਟਾਰੋਂ ਬੂਹੇ ਜੰਦੀ ਲਾਈ ॥
ਮਗਰੋਂ ਚੋਰ ਭੰਨ ਕੇ ਜੰਦਾ ਭਾਂਡੇ ਭੀ ਲੈ ਜਾਉਨ ॥
ਸਾਰੀ ਉਮਰਾ ਦੀ ਜੋ ਖਟੀ ਪਲ ਵਿੱਚ ਚਾਇ ਮੁਕਾਉਨ ॥੩੯ ॥
ਏਹੋ ਜੇਹਾ ਯਾਦ ਆਵਸੀ ਮਗਰੋਂ ਤੈਨੂੰ ਗੁੱਗਾ ॥
ਮੁੜਕੇ ਦੇਖੇਂਗੀ ਜਦ ਕਮਲੀ ਲੁੱਟ ਗਿਆ ਹੈ ਝੁੱਗਾ ॥੪੦॥

ਮੁੜ ਜਾ ਪਿੱਛੇ ਘਰ ਵਿੱਚ ਜਾ ਕੇ ਚਰਖੇ ਪੂਣੀ ਪਾਈ ॥
ਯਾ ਖਾਣੇ ਨੂੰ ਚਾਵਲ ਕਢੀਂ ਕੂਟ ਭੜੋਲਯੋਂ ਧਾਈ ॥ ੪੧॥
ਐਵੇਂ ਪਾਗਲ ਵਾਂਙਣ ਭਭਕੀ ਰਸਤੇ ਵਿੱਚ ਖੁਆਰੀ॥
ਚੰਗਾ ਨਹੀਂ ਫਿਰਨਾ ਵਿੱਚ ਮਰਦਾਂ ਜੋ ਕੁਲਵੰਤੀ ਨਾਰੀ॥
ਤੂਹੀ ਸਿਆਣੀ ਸੀ ਘਰ ਅੰਦਰ ਸੋ ਸਭ ਗਿਲ ਸੁਕਾਈ॥
ਡੰਗਰ ਬੱਛੇ ਬੰਨ੍ਹ ਖੁਰਲੀਏ ਬਾਹਰ ਨ ਨੱਸੀ ਆਈ॥ ੪੨॥
ਸੁਣੋ ਮੁੰਡਿਓ ਭੜੂਏ ਦੇਓ ਕਿਧਰ ਨੂੰ ਹੋ ਨਸੇ॥
ਵਾਂਗ ਭੂਤਨਿਆਂ ਕਮਰ ਕਸੇ ਹਨ ਕਿਸ ਪਾਸੇ ਨੂੰ ਕੱਸੇ॥
ਓਥੇ ਜਾਕੇ ਲਵੋਂ ਥਕੇਵਾਂ ਯਾ ਪਲਸੋਂ ਹਨ ਡੰਡੇ॥
ਖਾਉ ਤੇਲ ਦੀ ਚਾਇ ਮਠਾਈ ਛਡ ਘਰਾਂ ਦੇ ਮੰਡੇ॥੪੩॥
ਮਝੀ ਚਾਰਨ ਖੁਣੋ ਰੱਖੀ, ਦੂਧੋਂ ਨਸੂ ਭਾਈ॥
ਦਸੋ ਸੱਖਨ ਕਿਥੋਂ ਖਾਵੋ, ਸੋਚੋ ਜ਼ਰਾ ਸ਼ੁਦਾਈ॥
ਗੁੱਗਾ ਵੁਗਾ ਗਲ ਨ ਕੋਈ ਹੈ ਇਹ ਮੂਰਖਤਾਈ॥
ਤੁਸਾਂ ਬਚਿਆਂ ਨੂੰ ਨਾ ਚਹੀਏ ਐਸੀ ਆਦਤ ਪਾਈ॥ ੪੪॥
ਜਦ ਮੈਂ ਏਹਾ ਜੇਹਾ ਧਰਕੇ ਸਭ ਨੂੰ ਚੱਕ ਦਬਾਇਆ॥
ਕਿਤਨਿਆਂ ਚੰਗਾ ਜਾਤਾ ਮਨ ਵਿੱਚ ਕਿਤਨਿਆਂ ਗੁੱਸਾ ਆਇਆ॥
ਆਖਨ ਯਾਰੋ ਨਵਾਂ ਸਿੱਖ ਇਹ ਕਿਹੜੇ ਦੇਸੋਂ ਆਂਦਾ॥
ਜੇਹੜਾ ਗੁੱਗੇ ਜ਼ਾਹਰ ਪੀਰ ਨੂੰ ਸੌ ਸੌ ਪਜਾ ਸੁਨਾਂਦਾ॥ ੪੫॥
ਦੋਹਰਾ- ਜਦ ਮੈਂ ਇਤਨਾ ਆਖਕੇ ਦਿਤੇ ਕੰਨ ਮਰੋੜ॥
ਤਦ ਰੁਲਦੂ ਸਿੰਘ ਕੈਹਿਆ ਗੁੱਸਾ ਖੂਬ ਨਿਚੋੜ॥ ੪੬॥

## ਰੁਲਦੂ ਸਿੰਘ

ਦੋਹਰਾ-ਐਵੇਂ ਗਾਲਾਂ ਕੱਢਦੇ ਸਾਨੂੰ ਏਥੇ ਆਏ॥
ਜ਼ਾਹਰ ਪੀਰਨ ਸੁੱਧਗਾ ਦੇਊ ਕਲਾ ਦੇਖਾਏ॥ ੪੭॥
ਚੌਪਈ॥ ਤੁਹਾਡਾ ਪਲਿਓਂ ਹੈ ਕੀ ਜਾਣਾ॥ ਸਾਡਾ ਟੱਬਰ ਮੂਰ ਇਆਣਾ॥
ਗੁਗੇ ਨੂੰ ਨ ਕਢੋ ਗਾਲ। ਰੁੰਨੇ ਜਾਸਨ ਸਾਡੇ ਬਾਲ॥
ਸਾਰਾ ਜਗਤ ਮੰਨਦਾ ਆਇਆ। ਅਗੇ ਕਿਨੇਂ ਨ ਬੰਦ ਕਰਾਇਆ॥
ਤੁਸੀਂ ਨਵੇਂ ਐਥੇ ਆ ਗਏ। ਲੈ ਕੇ ਸੋਟਾ ਦੁਆਲੇ ਭਏ॥

ਗੁਗਾ ਸਾਡਾ ਜਾਹਰ ਪੀਰ। ਅਜ਼ਮਤ ਦੇ ਜੋ ਤੀਰ।।
ਸਾਡਾ ਵਿੰਨ ਕੁਲੇਜਾ ਸੁਟੇ। ਮੁਸ਼ਕਾਂ ਦੇ ਕੇ ਗੋਡੇ ਘੁਟੇ।।
ਫਿਰ ਜਦ ਮੁੰਡੇ ਹੋਨ ਬੀਮਾਰ। ਅੱਖਾਂ ਦੁਖ ਨਾ ਕਰੇ ਖੁਆਰ।।
ਦਿੱਸਨ ਸੱਪ ਰਾਤ ਨੂੰ ਕਾਲੇ। ਸੁਪਨੇ ਵਿੱਚ ਹਮੇਸ਼ ਦਿਖਾਲੇ।।
ਫਿਰ ਤੇਰਾ ਕਯਾ ਚੱਲੂ ਜ਼ੋਰ। ਸਾਡੀ ਗਰਦਨ ਦੇਊ ਮਰੋੜ।।
ਜੇ ਗੁੱਸਾ ਗੁੱਗੇ ਨੂੰ ਆਊ। ਸਾਨੂੰ ਪੁੱਠੇ ਕਰ ਲਟਕਾਊ।।
ਇਹ ਤਾਂ ਜ਼ੋਰਾਵਰ ਹੈ ਪੀਰ। ਮੰਨਨ ਜਿਸੇ ਅਮੀਰ ਫਕੀਰ।। ੪੯।।
ਦੋਹਰਾ।। ਤੇਰੇ ਆਖੇ ਪਜਾਰਿਆ ਲਗਨ ਤੇ ਹੈ ਦੁਖ।।
ਨਿੰਦਯਾ ਕਰੀਏ ਪੀਰ ਦੀ ਜਲ ਜਾਊਗਾ ਮੁੱਖ।। ੫੦।।

## ਸੈਲਾਨੀ ਸਿੰਘ

ਡਾਢਾ ਕਾਬੂ ਆਇਆ ਤੂੰ ਗੁੱਗੇ ਦੇ ਯਾਰ।।
ਫਾਹੀ ਪਈ ਮਨੌਤ ਦੀ ਛੁੱਟਨ ਭਜਾ ਲਚਾਰ।।
ਮੇਢੇ ਵਾਲਾ ਕੰਨ ਪਰ ਟਿਕਯਾ ਛਿੱਤ੍ਰ ਆਨ।।
ਚੁਕਯਾ ਜਾਂਦਾ ਜੋ ਨਹੀਂ ਪਾਵੇ ਦੁਖ ਮਹਾਨ।। ੫੧।।
ਚੌਪਈ।। ਰੁਲਦੂ ਸਿੰਘਾ ਰੁਲ ਨਾ ਭਾਈ। ਕਿਊਂ ਤੋਂ ਅਪਨੀ ਅਕਲ ਗਵਾਈ।।
ਤੂੰ ਤਾਂ ਹੈਂ ਬੁੱਧੀ ਦੀ ਖਾਨ। ਲੋਕਾਂ ਵਿੱਚ ਗਿਣਿਆ ਸੁਰ ਗਜਾਨ।।
ਪਿੰਡੋਂ ਅੱਧੀ ਪਤੀ ਤੇਰੀ। ਗਊ ਮੱਝ ਘਰ ਖੂਬ ਲਵੇਰੀ।।
ਮੁੰਡੇ ਕੁੜੀਆਂ ਦਿਤੇ ਰੱਬ। ਚੰਗਾ ਰਿਹਾ ਕਬੀਲਾ ਫੱਬ।।
ਅਰ ਸੀ ਬਾਪ ਤੁਸਾਡਾ ਸਿੱਖ। ਸੱਪਾਂ ਦੀ ਜਿਨ ਕਢੀ ਮਿੱਖ।।
ਗੁਗੇ ਵੁਗੇ ਕੁਝ ਨ ਮੰਨੇ। ਕਈ ਮਾੜੀਆਂ ਦੇ ਸਿਰ ਭੰਨੇ।।
ਦੇਖ ਗੁਰੂ ਦੀ ਵਲ ਪਜਾਰੇ। ਜਿਸਨੇ ਤੁਮਰੇ ਕਾਜ ਸਵਾਰੇ।।
ਇਹ ਗੁੱਗਾ ਹੈ ਕੌਨ ਬਲਾਇ। ਜਿਸਨੇ ਤੈਨੂੰ ਲਿਆ ਦਬਾਇ।।
ਸਚੋ ਸੱਚ ਕਹਾਣੀ ਇੱਕ। ਆਈ ਤੈਨੂੰ ਕਰਦੀ ਫਿਕ।।
ਜਿਊਂ ਮੇਢਾ ਇਤਨਾਂ ਬਲ ਧਾਰੀ। ਜ਼ੋਰਾਵਰ ਦਲਨ ਨਰ ਨਾਰੀ।।
ਜੇ ਇੱਕ ਟਕਰ ਚੁੱਕ ਲਗਾਵੈ। ਗੋਡੇ ਹਡ ਤੋੜ ਦਿਖਰਾਵੈ।।
ਪਰ ਜਦ ਇਆਲੀ ਉਸਨੂੰ ਢਾਹ। ਲੰਬਾ ਪਾਵੇ ਚੌੜੇ ਰਾਹ।।
ਤਦ ਇੱਕ ਤਿਤ੍ਰ ਲੈਕੇ ਓਹ। ਸਤ ਵੇਰ ਕੰਨਾਂ ਪਰ ਛੋਹ।।

ਮਲਕ ਦੇ ਕੇ ਕੰਨ ਟਿਕਾਏ। ਤਾਂ ਮੇਡਾ ਏਹਾ ਦਬ ਜਾਏ॥
ਸਿਰ ਤੇ ਛਿਤਰ ਚੁਕ ਨ ਸਕੇ। ਸਮਝੇ ਕਾਮਣ ਪੈ ਗਏ ਪੱਕੇ॥
ਸੋ ਕਾਣ ਨਾਹੀਂ ਕੁਛ ਭਾਈ । ਇਹ ਮੀਢੇ ਦੀ ਮੂਰਖ ਤਾਈ॥
ਇਸੇ ਤਰ੍ਹਾਂ ਤੂੰ ਭੀ ਹੈ ਐਸਾ। ਮੇਡਾ ਪਸੂ ਦਿਸਾਵੈ ਜੈਸਾ॥
ਤੂੜੀ ਗਜਾਰਾਂ ਮਨ ਦੀ ਪੰਡ। ਚੁਕੇ ਠੌਰ ਆਪਨੇ ਡੰਡ॥
ਪਰ ਇਹ ਗੁੱਗੇ ਦਾ ਡਰ ਖਾਲੀ। ਤੇਰੇ ਮੁਖੋਂ ਉਡਾਵੇ ਲਾਲੀ॥
ਤਾਂਤੇ ਖਬਰਦਾਰ ਹੋ ਭਾਈ। ਗੁੱਗਾ ਵੁੱਗਾ ਵਸਤ ਨ ਕਾਈ॥ ੫੩॥

## ਰੁਲਦੂ ਸਿੰਘ

ਦੋਹਰਾ॥ ਮੈਨੂੰ ਤੁਸੀਂ ਹਟਾਉਂਦੇ ਦੇਖੋ ਲੋਗ ਹਜ਼ਾਰ।
ਮੇਲਾ ਦੇਖਨ ਜਾਉਂਦੇ ਗੁੱਗੇ ਦੇ ਦਰਬਾਰ ॥ ੫੪॥
ਚੌਪਈ॥ ਕਿਆ ਉਹ ਸਾਰੇ ਹਨ ਅਣਜਾਨ। ਜਾਇ ਸੇਵੀਆਂ ਉਸੇ ਚੜ੍ਹਾਨ॥
ਚੌਂਕੀ ਭਰ ਦੇ ਭੂਏਂ ਸੌਂਦੇ। ਸਭੇ ਬਧੇ ਆਪਨੇ ਗਉਂਦੇ॥
ਜੇ ਕੁਛ ਕਰਾਮਾਤ ਹੈ ਭਾਗੀ। ਤਾਂ ਜਾਂਦੀ ਹੈ ਖਲਕਤ ਸਾਗੀ॥
ਬਿਨਾਂ ਪ੍ਰਤਗਜਾ ਲੀਤੇ ਕੌਨ। ਜਾਂਦਾ ਪਰਸਨ ਮਾੜੀ ਭੌਨ॥
ਹੋਰ ਕਿਸੇ ਨੂੰ ਕਯੋਂ ਨਹੀਂ ਨਿਉਂਦੇ। ਉਸ ਤੇ ਲੈ ਵਰ ਕਯੋਂ ਨਾ ਜੀਉਂਦੇ॥
ਜਿਸਤੇ ਸਭ ਐਥੇ ਆ ਜਾਂਦੇ। ਜ਼ਾਹਰ ਪੀਰ ਬਨਾਇ ਮਨਾਂਦੇ।
ਫਿਰ ਕਜੋਂ ਨਾ ਮੈਂ ਉਥੇ ਜਾਵਾਂ। ਆਪਨੀ ਸੁੱਖੀ ਸੁਖ ਚੜ੍ਹਾਵਾਂ॥ ੫੫॥

## ਸੈਲਾਨੀ ਸਿੰਘ

ਦੋਹਰਾ॥ ਵਾਹਿ ਅਕਲ ਦਾ ਕੋਟ ਹੈ ਕਯਾ ਮੈਂ ਦੱਸਾਂ ਹੋਰ॥
ਸੁਤੇ ਹੀ ਦੀ ਲੈ ਗਏ ਅਕਲ ਚੁਰਾ ਕੇ ਚੋਰ॥ ੫੬॥
ਮਾਪਿਆਂ ਨੇ ਭੀ ਅਮਲ ਅਜੇਹਾ। ਰੁਲਦੂ ਰੱਖਯਾ ਨਾਮ ਤਿਵੇਹਾ॥
ਇਸੀ ਵਾਸਤੇ ਰੁਲਦੂ ਭਾਈ। ਨਾਮ ਅਸਰ ਨਹਿ ਬ੍ਰਿਥਾ ਜਾਈ॥
ਕਿਆ ਇਹ ਜੋ ਹੁਣ ਨਠੇ ਜਾਂਦੇ। ਦਾਣੇ ਪੈਸੇ ਜਾਇ ਚੜ੍ਹਾਂਦੇ॥
ਕਿਆ ਇਹ ਨਾਹੀਂ ਤੇਰੇ ਜੇਹੇ। ਅਪਨੇ ਧਰਮੋਂ ਪਿਛੇ ਰੇਹੇ।
ਤੇਰਾ ਹੀ ਹਨ ਸਭ ਨਮੂਨਾ। ਸੌ ਸਮਝਾਇਆ ਕਦੇ ਰੁਕੂ ਨਾ॥
ਦੇਗ ਭਰੀ ਤੇ ਇੱਕੋ ਚਾਵਲ। ਦੇਖ ਲੈਨ ਸਭ ਕਢ ਉਤਾਵਲ॥
ਸੋ ਇਸ ਦੇਸ ਦੇਗਚੀ ਵਿੱਚ। ਤੇਰੇ ਜੇਹੇ ਕਰਦੇ ਖਿਚ॥

ਜਿਸ ਤੇ ਸਭ ਭੇਡਾਂ ਮੂੰਹ ਕਾਲੀ। ਢਕਨ ਤਿੰਨਾਂ ਪਤੋਂ ਖਾਲੀ॥
ਸਾਰੇ ਅੰਧੇ ਗਿਰਸਨ ਟੋਏ। ਤਿਉਂ ਇਹ ਤੇਰੇ ਸਾਥੀ ਹੋਇ॥
ਭੇਡ ਚਾਲ ਜਗ ਦੀ ਹੈ ਪਿਆਰੇ। ਇੱਕ ਦੂਜੇ ਦੇ ਮਗਰ ਸਿਧਾਰੇ॥
ਸਮਝ ਨ ਕਰਦਾ ਕੋਈ ਊਤ। ਸਭ ਨੂੰ ਲਗਦਾ ਇੱਕੋ ਭੂਤ॥
ਹਨ ਅਗਜਾਨੀ ਭਰਮੀ ਲੋਗ। ਲੱਗੇ ਕਰਨੇ ਜੋਗ ਅਜੋਗ॥
ਕਰਾਮਾਤ ਨਾ ਕੁਛ ਇਸ ਅੰਦਰ। ਪਯਾ ਨਚਾਵੈ ਭਰਮ ਕਲੰਦਰ॥
ਜਿਉਂ ਬੰਦਰ ਦੇ ਵੱਸ ਨਾ ਕੁਝ। ਸੋਟੇ ਦਾ ਡਰ ਉਸ ਨੂੰ ਬੁਝ॥
ਝੁਕ ਝੁਕ ਪਿਆ ਸਲਾਮ ਕਰਾਵੇ। ਨਚ ਤਮਾਸਾ ਪਿਆ ਦਖਾਵੇ॥
ਇਸੀ ਤਰ੍ਹਾਂ ਇਸ ਜਗ ਨੂੰ ਪਿਆਰੇ। ਭਰਮ ਨਚਾਵੇ ਅਨਕ ਪ੍ਰਕਾਰੇ॥
ਸੱਚਾ ਗੁੱਗਾ ਪੀਰ ਤੁਮਾਰਾ। ਏਹ ਮੂਰਖ ਮਨ ਹੈ ਹਤਿਆਰਾ॥
ਜਿਸਨੇ ਇਜ਼ਤ ਤੁਮਗੀ ਖੋਈ। ਭਟਕ ਰਹੇ ਨਾ ਮਿਲਦੀ ਢੋਈ॥੫੭॥
ਦੋਹਰਾ॥ ਮੈਂ ਤੈਨੂੰ ਹਾਂ ਦਸਦਾ ਇਨ ਲੋਗਾਂ ਦੀ ਬਾਤ।
ਰਾਈ ਕੋਲੋਂ ਪਲਕ ਮਹਿ ਪਰਬਤ ਏਹ ਬਨਾਤ॥੫੮॥
ਜਦ ਮੈਂ ਸਾਂ ਇੱਕ ਬਾਲਕ ਉਮਰਾ। ਰਖਾਂ ਤਿਤ੍ਰ, ਬੁਲਬੁਲ, ਖੁਮਰਾ॥
ਹੋਰ ਕਬੂਤਰ ਲੱਕੇ ਚੰਗੇ। ਤੋਤੇ ਹੁੰਦੇ ਰੰਗ ਬਰੰਗੇ॥
ਤਦ ਇੱਕ ਲੜਕਾ ਮੇਰਾ ਸਾਥੀ। ਲਿਆਇਆ ਫੜ ਕਰ ਤਿੱਤ੍ਰ ਗਾਥੀ॥
ਸੀ ਉਹ ਬਚਾ ਛੋਟਾ ਜੇਹਾ। ਇੱਕ ਦਿਹਾੜੇ ਜਿੰਦਾ ਰਿਹਾ॥
ਕੁਦਰਤ ਨਾਲ ਸਵੇਰੇ ਮੁਰਦਾ। ਪਾਇਆ ਜੋ ਨ ਮੂਲੇ ਤੁਰਦਾ॥
ਜਿਸ ਪਰ ਹੋਇਆ ਮੈਨੂੰ ਸ਼ੋਕ। ਅਖੀਂ ਪਾਣੀ ਸਕਾਂ ਨ ਰੋਕ॥
ਓੜਕ ਨੂੰ ਲੈ ਮੁੰਡੇ ਨਾਲ। ਪਾ ਕਰ ਉਸ ਪਰ ਟਾਕੀ ਲਾਲ॥
ਜਾਕੇ ਬਾਹਰ ਢਾਬ ਕਨਾਰੇ। ਇੱਕ ਖੇਤ ਦੇ ਪਾਸ ਵਿਚਾਰੇ॥
ਦਿਤਾ ਦਬ ਸਮਾਧ ਬਨਾਈ। ਅਰ ਉਪਰ ਤੋਂ ਖ਼ੂਬ ਲਪਾਈ॥
ਜਦ ਅਗਲੇ ਦਿਨ ਲੋਗਾਂ ਦੇਖਾ। ਤਾਂ ਸਭ ਨੂੰ ਪੈ ਗਿਆ ਭੁਲੇਖਾ॥
ਜਾਣ ਸੀਤਲਾ ਦਾ ਉਹ ਥਾਨ। ਲਗੇ ਮਾਂਹ ਅਰ ਚਣੇ ਚਬਾਨ॥
ਕਾਲੀ ਹਾਂਡੀ ਅਤੇ ਸੰਧੂਰ। ਰਖਨ ਆਕੇ ਉਸੇ ਹਜ਼ੂਰ॥
ਟੇਕਨ ਮਥੇ ਕਇੱਕੇ ਮਾਈ। ਕ੍ਰਿਪਾ ਕਰ ਸਾਡੇ ਪਰ ਕਾਈ॥
ਜਦ ਮੁੰਡਾ ਕੁਝ ਹੋਇ ਬਿਮਾਰ। ਲੈਕੇ ਜਾਉਨ ਤਿਸ ਦਰਬਾਰ॥
ਓਥੇ ਮਿੱਟੀ ਮੁਖ ਵਿੱਚ ਪਾਉਨ। ਅਰ ਅਖਾਂ ਦੇ ਉਤੇ ਲਾਉਨ॥

ਅਰ ਵੰਡਨ ਉਸ ਦਾ ਪਰਸਾਦ। ਆਖਨ ਮਾਈ ਸੁਨ ਫਰਯਾਦ॥
ਕਿਤਨੇ ਕਾਲਾ ਗਧਾ ਲਿਆਉਨ। ਉਸ ਢੇਰੀ ਪਰ ਆਏ ਖੜ੍ਹਾਉਨ॥
ਪਾਉਨ ਛੋਲੇ ਆਖਨ ਏਹ। ਧੰਨ ਖੋਤੜਾ ਤੂੰ ਵਰ ਦੇਹ।
ਧਨ ਸੀਤਲਾ ਦੇ ਹੇ ਘੋੜੇ । ਅਸੀਂ ਝਾੜੀਏ ਤੇਰੇ ਜੋੜੇ॥
ਇੱਕ ਪੁਰਖ ਦੇ ਮੁੰਡੇ ਤਾਈਂ । ਮਾਤਾ ਨਿਕਲੀ ਵਡੀ ਅਜਾਈਂ॥
ਉਸ ਨੇ ਓਸ ਸਮਾਧੀ ਕਾਜ। ਸੁਖਜਾ ਪਕੀ ਕਰਸਾਂ ਆਜ॥
ਜੇ ਮੇਰਾ ਬਾਲਕ ਬਚ ਜਾਊ। ਤਾਂ ਗੁਲਾਮ ਇਹ ਤੁਰਤ ਬਨਾਊ॥
ਗਧੂਆ ਮੁੰਡੇ ਰਖਯਾ ਨਾਉ। ਏਹੋ ਸੱਦੇ ਸਭ ਗਰਾਊ॥
ਕੁਦਰਤ ਨਾਲ ਗਿਆ ਬਚ ਓਹ। ਨ ਸੀ ਮੌਤ ਨੈ ਲੀਤਾ ਖੋਹ॥
ਕਦ ਤਾਂ ਉਸ ਦੇ ਮਾਪਜਾਂ ਜਾਇ। ਪੱਕੀ ਧਰੀ ਸਮਾਧ ਬਨਾਇ॥
ਮੈ ਸਾਂ ਹੁੰਦਾ ਮਨ ਵਿੱਚ ਰਾਜ਼ੀ । ਮੇਰਾ ਤਿੱਤਰ ਲੈ ਗਿਆ ਬਾਜ਼ੀ॥
ਜੋ ਮਰਕੇ ਭੀ ਪੂਜਿਆ ਜਾਵੇ। ਹਰ ਇੱਕ ਇਸ ਨੂੰ ਸੀਸ ਨਿਵਾਵੈ॥
ਪਰ ਜਦ ਕੁਛ ਕੁ ਦਿਨਾਂ ਤੇ ਬਾਦ। ਮੈਂ ਖੇਲਾਂ ਤੇ ਭਇਆ ਅਜ਼ਾਦ॥
ਤਦ ਉਹ ਥਾਨ ਢਹਾਇਆ ਸਾਰਾ। ਖੇਤ ਇੱਕ ਦਾ ਸਈ ਕਿਨਾਰਾ॥
ਉਪਰ ਦੀ ਹਲ ਤੁਰਤ ਬਹਾਇਆ। ਥਾਨ ਚੁੱਕ ਕੇ ਪਰੇ ਹਟਾਇਆ॥
ਇਸ ਪਰ ਲੋਗ ਹੋਇ ਦੁਖਯਾਰੇ। ਲੱਗੇ ਹਾ ਹਾ ਕਰਨ ਵਿਚਾਰੇ॥
ਆਖਨ ਹਾਇ ਮਸਾਣੀ ਥਾਨ। ਦਿੱਤਾ ਪੁਟ ਜੁ ਭਇਆ ਤੁਫਾਨ॥
ਮੈਂ ਲੋਗਾਂ ਨੂੰ ਬਹਿ ਸਮਝਾਵਾਂ। ਤਿੱਤਰ ਦੀ ਸਭ ਗੱਲ ਸੁਨਾਵਾਂ॥
ਪਰ ਉਸਨੂੰ ਕੋਈ ਨਾ ਮਨੇ। ਮੇਰੇ ਸਿਰ ਹੀ ਭਾਂਡਾ ਭੰਨੇ॥
ਆਖਨ ਏਹ ਡਾਢੀ ਸੀ ਜਾਗ੍ਰਾ। ਤੇਰਾ ਮੱਥਾ ਜਿਸ ਸੇ ਲਾਗਾ॥
ਅੱਜ ਕੱਲ ਹੀ ਵਿੱਚ ਖਪਾਊ। ਤੈਨੂੰ ਇਸਦਾ ਮਜ਼ਾ ਦਿਖਾਊ॥
ਜਿਸ ਪਰ ਮੈਂ ਹਸ ਕੇ ਕਹਿ ਦਿਆਂ। ਮੈਂ ਉਸਨੂੰ ਗੁਤੋਂ ਫੜ ਲਿਆਂ॥
ਏਹੋ ਜੇਹੇ ਹਥ ਦਖਾਊਂ। ਖੂਬ ਸੀਤਲਾ ਗਰਮ ਕੁਰਾਊ॥
ਕੁਛ ਕੁ ਦਿਨਾਂ ਤਕ ਰਿਹਾ ਬਖੇੜਾ। ਓੜਕ ਚੁੱਕ ਗਿਆ ਸਭ ਝੇੜਾ॥
ਏਹੋ ਜੇਹੀ ਬੁੱਧੀ ਭਾਈ। ਕਰਦੇ ਜਗ ਦੇ ਲੋਗ ਸੁਦਾਈ॥
ਜਿਹੜੀ ਗੱਲ ਮਗਰ ਹਨ ਪੈਂਦੇ। ਉਸਦੀ ਪਿੱਛ ਕੱਢ ਹਨ ਲੈਂਦੇ॥
ਪਰ ਤੂੰ ਹੁਣ ਸਮਝੀਂ ਮਨ ਮਾਹੀਂ। ਗੁੱਗੇ ਵੱਲੇ ਜਾਈਂ ਨਾਹੀਂ॥
ਜੇ ਤੈਨੂੰ ਹੈ ਸੁਖ ਦੀ ਲੋੜ। ਤਾਂ ਪਰਮੇਸਰ ਨੂੰ ਹੱਥ ਜੋੜ॥

ਗੁਰੂ ਗ੍ਰੰਥ ਦੀ ਪੜ੍ਹ ਲੈ ਬਾਣੀ। ਜਿਸ ਨੇ ਤਾਰੇ ਲਾਖ ਪਰਾਣੀ॥
ਦਸਮ ਗੁਰੂ ਦਾ ਹੋ ਕੇ ਦਾਸ। ਛਡ ਦਈਂ ਗੁੱਗੇ ਦੀ ਆਸ॥
ਜਦ ਤੂੰ ਪੀਵੇਂ ਅੰਮ੍ਰਿਤ ਗੁਰ ਦਾ। ਬਣੇਂ ਪਜਾਰਾ ਤਦ ਹੀ ਧੁਰਦਾ॥
ਲੋਕ ਪ੍ਰਲੋਕ ਸੁਧਰ ਸਭ ਜਾਉਨ। ਆਪੇ ਗੁੱਗਾ ਜੀ ਤੁਰ ਜਾਉਨ॥
ਅਰ ਇਹ ਰੁਲਦੂ ਨਾਮ ਹਟਾਕੇ। ਰਖ ਹੋਰ ਕੁਛ ਅੰਮ੍ਰਿਤ ਪਾ ਕੇ॥
ਸ਼ਰਮ ਆਉਂਦੀ ਸੁਨਕੇ ਨਾਉਂ। ਰੁਲਦੂ ਰੁਲਦੂ ਕਹੇ ਗਰਾਂਊਂ॥
ਤੈਂ ਕਯੂੰ ਰੁਲਦੂ ਬਨਣਾ ਭਾਈ। ਤੇਰੇ ਪਾਸ ਜਦੇ ਪੈਂਚਾਈ॥
ਬਣਿਆ ਚੰਗਾ ਖੂਬ ਗੁਜ਼ਾਰਾ। ਕਿਸੇ ਬਾਤ ਤੇ ਨਹੀਂ ਨਕਾਰਾ॥
ਫਿਰ ਕਯੂੰ ਹੈਂ ਤੂੰ ਰੁਲਦੂ ਦੱਸ। ਏਸ ਨਾਉਂ ਸਿਰ ਪਾ ਕੇ ਭੱਸ॥
ਨਾਮ ਭਰਪੂਰ ਸਿੰਘ ਰਖਵਾਈਂ। ਸਭਾ ਬੈਠ ਕੇ ਸੋਭਾ ਪਾਈਂ॥ ੫੭॥
ਦੋਹਰਾ- ਸੁਣਕੇ ਉਸਦਾ ਹੋ ਗਿਆ ਡਾਢਾ ਚਿਤ ਅਨੰਦ॥
ਗੁੱਗਾ ਪੂਜਨ ਸਮਝਯਾ ਉਸਨੇ ਕਾਰਜ ਮੰਦ॥ ੫੮॥

## ਗੁਰਬਲਭ ਸਿੰਘ

ਦੋਹਰਾ- ਇਹ ਤਾਂ ਖੂਬ ਸੁਧਾਰਿਆ ਲਿਆ ਬਲਾਓਂ ਕੱਢ।
ਭਰਮਾਂ ਦਾ ਗਲ ਜੇਵੜਾ ਦਿੱਤਾ ਛੇਤੀ ਵੱਢ॥ ੫੯॥
ਰੁਲਦੂ ਰੁਲਨੋ ਹਟ ਗਿਆ ਤੇਰੇ ਉਦਮ ਨਾਲ॥
ਚੰਗੇ ਮਾਰਗ ਲਗਿਆਂ ਹੋਇਆ ਵਡਾ ਨਿਹਾਲ॥ ੬੦॥
ਚੌਪਈ॥ ਇਸਤੇ ਅਗੇ ਫਿਰ ਕੀ ਹੋਇਆ। ਬਾਕੀ ਸਾਥ ਬਚਿਆ ਕੇ ਮੋਇਆ॥
ਕਿਆ ਇਤਨਜਾਂ ਦੇ ਵਿਚੋਂ ਇੱਕ। ਹੋਇਆ ਸ਼ੁੱਧ ਗਵਾ ਕੇ ਫਿੱਕ॥
ਯਾ ਕੋਈ ਸੀ ਸੁਧਰਿਆ ਹੋਰ। ਸਾਧੂ ਬਣਿਆ ਧਰਮ ਦਾ ਚੋਰ॥
ਇਸਤੇ ਅਗੇ ਹਾਲ ਸੁਨਾਓ। ਸਾਡੇ ਮਨ ਦੀ ਇੱਛ ਪੁਜਾਓ॥ ੬੧॥

## ਸੈਲਾਨੀ ਸਿੰਘ

ਦੋਹਰਾ-ਫਿਰ ਇੱਕ ਕੂੜਾ ਸਿੰਘ ਸੀ ਗੁੱਗੇ ਸ਼ਾਹੀ ਦਾਸ॥
ਉਸ ਨੂੰ ਦੇ ਕੇ ਸੱਦ ਮੈਂ ਸਦਿੱਆ ਅਪਨੇ ਪਾਸ॥ ੬੨॥
ਪੁੱਛਿਆ ਕੂੜਾ ਸਿੰਘ ਜੀ ਕਰੇ ਤਿਆਰੇ ਕਿਤੈ॥
ਭਾਵੇਂ ਚਾਹੇ ਤੁਧ ਦਾ ਮੇਲਾ, ਦੇਖਨ ਚਿੱਤ॥ ੬੩॥
ਚੌਪਈ॥ ਵਡੀ ਕੀਤੀ ਤੁਸੀਂ ਤਿਆਰੀ। ਘਰ ਦੀ ਚੰਗੀ ਬਹਲ ਸਵਾਰੀ॥

ਖੀਣਾ ਗੋਰਾ ਜੋੜੇ ਬੈਲ। ਕਰਣਾ ਚਾਹੋ ਮੇਲੇ ਸੈਲ।।
ਭਾਗੀ ਜੀਉਨ ਦਾ ਇਹ ਲਾਹਾ। ਕਦੇ ਕਦੇ ਜੋ ਹੋਇ ਉਮਾਹਾ।।
ਬੰਨ ਰੋਟੀਆਂ ਲਈਆਂ ਪਾਸ। ਕਰੀ ਪੰਜੀਰੀ ਦੇ ਕੇ ਚਾਸ।।
ਇਹ ਜੋ ਹੈ ਫਿਰ ਘਿਉ ਦਾ ਕੁੱਜਾ। ਜਿਸ ਪਰ ਕੱਖਾਂ ਦਾ ਹੈ ਬੁੱਜਾ।।
ਇਹੋ ਘਰ ਤੇ ਹੈ ਲੈ ਚਲਿਜਾ। ਕਜਾ ਕੋਈ ਦਿਨ ਜੰਗਲ ਮੱਲਿਆ।।
ਦਸ ਸ਼ਿਤਾਬੀ ਚੁਪ ਕਊਂ ਕੀਤੀ। ਇਤਨੀ ਤਿਜਾਰੀ ਕਿਉਂ ਕਰ ਲੀਤੀ।।
ਮੁੰਡੇ ਖੁਡ ਪਾਸ ਬਠਾਇ। ਚੰਗੇ ਲੀੜੇ ਜਿਨਾ ਪਹਨਾਏ।।
ਦਿਸਦੀ ਨਵੀਂ ਗੱਲ ਹੈ ਕੋਈ। ਤੇਰੇ ਮਨ ਵਿੱਚ ਉਪਜੀ ਜੋਈ।। ੬੪।।

## ਕੂੜਾ ਸਿੰਘ

ਦੋਹਰਾ: ਮੇਲੇ ਦਾ ਤਾਂ ਮੁੱਝ ਨੂੰ ਕਦੇ ਨਾ ਆਇਆ ਚਾਉ।
ਸੁੱਖ ਉਤਾਰਨ ਚਲਜਾ ਤੂੰ ਨਾ ਅਜ ਬੁਲਾਉ।। ੬੫।।
ਚੌਪਈ: ਬੁਢਿਆਂ ਨੂੰ ਕੀ ਮੇਰੇ ਨਾਲ। ਇਹ ਤਾਂ ਮੌਜਾਂ ਕਰਦੇ ਬਾਲ।।
ਅਪਣੀ ਉਮਰ ਸਮਜ ਭੀ ਅਸਾਂ। ਇਹ ਦਿਨ ਆਓਨ ਜਦ ਮਸ ਮਸਾਂ।
ਤਦੇ ਨਾਲ ਲੈ ਆਪਣੇ ਹਾਣੀ। ਤੁਰਦੇ ਫੜਕੇ ਹਥ ਘੁਮਾਣੀ।।
ਖੇਤਾਂ ਉਤੋਂ ਕਾਂਓ ਓਡਾਂਦੇ। ਮਾਰ ਛਲਾਂਗਾਂ ਮੇਲੇ ਜਾਂਦੇ।।
ਸੋ ਓਹ ਸਮੇਂ ਗੁਜ਼ਰ ਸਭ ਗਏ। ਕਬੀਲ ਦਾਰ ਹੋ ਅੱਟੇ ਭਏ।।
ਜਿਸਤੇ ਸਾਰੇ ਸ਼ੌਕ ਭੁਲਾਏ। ਹਾਲੀ ਢੱਗੇ ਯਾਰ ਬਣਾਏ।।
ਇਹ ਜੋ ਮੈ ਉਦਮ ਹੈ ਕੀਤਾ। ਪੰਜ ਸੇਰ ਘੀ ਸੁੱਚਾ ਲੀਤਾ।।
ਸਾਡੀ ਗਾਇੰ ਨਵੀਂ ਜਦ ਹੋਈ। ਤਦ ਇਸ ਨੂੰ ਦੁਖ ਹੈਸੀ ਕੋਈ।।
ਅਹੁੜ ਪਹੁੜ ਭੀ ਕਰੇ ਬਥੇਰੇ। ਅਰ ਸੁਖੀ ਇਹ ਸੁਖ ਵਧੇਰੇ।।
ਹੇ ਸੁਣ ਜ਼ਾਹਰ ਪੀਰਾ ਏਹ। ਕਰਾਂ ਬੇਨਤੀ ਤੂੰ ਵਰ ਦੇਹ।।
ਸਾਡੀ ਗਾਂਇ ਕਰੀਂ ਤੂੰ ਰਾਜ਼ੀ। ਮੈਂ ਲਜਾਂਵਾਂਗਾਂ ਮਖਣੀ ਤਾਜ਼ੀ।।
ਸੋ ਭਾਈ ਤਦਥੋਂ ਹੀ ਗਾਇ। ਸੂਇ ਪਈ ਸਭ ਦੁਖ ਗਵਾਇ।।
ਜਦ ਮਖਣ ਪੂਰਾ ਹੋ ਗਿਆ। ਤਦ ਹੀ ਛਿਕੇ ਰਖ ਸੁ ਦਿਆ।।
ਅਜ ਨੌਮੀ ਦੇ ਉਪਰ ਜਾਵਾਂ। ਮਾੜੀ ਉਪਰ ਏਸ ਚੜ੍ਹਾਵਾਂ।।
ਸੰਝੋ ਅਗੇ ਘਰ ਨੂੰ ਆਊ। ਨੀਗਰ ਪਸ਼ੂਆਂ ਪਠੇ ਪਾਊਂ।।
ਸਿਰ ਖੁਰਕਨ ਦੀ ਵੇਹਲ ਨ ਮੈਨੂੰ। ਕਿਆ ਕੁਛ ਕੰਮ ਸੁਣਾਵਾਂ ਤੈਨੂੰ।।
ਔਕੜ ਬਣੀ ਪਿਆ ਹੈ ਜਾਣਾ। ਤੂੰ ਸਭ ਸਮਝੈਂ ਨਹੀ ਇਆਣਾ।। ੬੬।।

## ਸੈਲਾਨੀ ਸਿੰਘ

ਦੋਹਰਾ॥ ਇਹ ਤਾਂ ਕੂੜਾ ਸਿੰਘ ਜੀ ਧੜਾ ਲਾਇਆ ਹੋਰ॥
ਮੇਰੇ ਵਿੱਚ ਹੈ ਸ਼ਕਤ ਕਿਯਾ ਲਿਆਂ ਤੁਸਾਨੂੰ ਮੋੜ॥ ੬੭॥
ਬੋਲਨ ਦਾ ਭੀ ਤੁਸਾਨੂੰ ਅੱਜ ਦਿਸਾਵੇ ਭਾਰ।
ਐਡੇ ਰੁਝੇ ਜਾਉਂਦੇ ਗੁੱਗੇ ਨਾਲ ਪਯਾਰ॥ ੬੮॥

ਚੌਪਈ॥ ਬਿਨਾ ਚਾਉ ਮੇਲੇ ਦੇ ਏਡਾ। ਕਰਿਆ ਤਿਆਰਾ ਪਰਬਤ ਜੇਡਾ॥
ਜੇਕਰ ਹੁੰਦਾ ਮਨ ਵਿੱਚ ਚਾਉ। ਤਾਂ ਤਾਂ ਲੈਂਦੇ ਚੁਕ ਗਰਾਉਂ॥
ਵੱਡੀ ਗੱਲ ਸੁਖ ਦੀ ਦੱਸੀ। ਗਾਇ ਬੀਮਾਰ ਨ ਦੇਊ ਲੱਸੀ॥
ਤਾਂ ਤਾਂ ਇਹ ਗੁੱਗਾ ਹੈ ਕਾਹਦਾ। ਹੈ ਚੇਲਾ ਕੋਈ ਵਾਰੇ ਸ਼ਾਹ ਦਾ॥
ਜੇਹੜਾ ਦਿਤੀ ਬਿਨਾ ਦਵਾਇ। ਅਰ ਬਿਨ ਦੇਖੇ ਦੂਖ ਗੁਵਾਇ॥
ਆਪ ਕਬਰ ਮਾੜੀ ਵਿੱਚ ਮੁਰਦਾ। ਰਾਜ਼ੀ ਕਰਨ ਡੰਗਰਾਂ ਤੁਰਦਾ।
ਜੇ ਏਹੋ ਜੇਹਾ ਹੈ ਓਹ। ਤੇਰੇ ਨਾਲ ਬਹੁਤ ਹੈ ਮੋਹ॥
ਤਾਂ ਤੂੰ ਗਊ ਰਖ ਕੀ ਲੈਣਾਂ। ਪਿਆ ਖੋਤਦਾ ਫਿਰਦਾ ਮੌਣਾਂ॥
ਗੁੱਗੇ ਨੂੰ ਹੀ ਕਹਿਦੇ ਗੱਲ। ਹਿੱਸਾ ਨਾਲ ਅਸਾਡੇ ਮਲ॥
ਲੋਕਾਂ ਦੇ ਡੰਗਰ ਕਰ ਰਾਜ਼ੀ। ਖੇਲ ਜੂਏ ਦੀ ਚੰਗੀ ਬਾਜ਼ੀ॥
ਗੁਗੇ ਪਾਸੋਂ ਕਰੀ ਨਰੋਏ। ਜਦ ਉਹ ਚੰਗੇ ਉਸ ਥੋਂ ਹੋਏ॥
ਸਭਨਾਂ ਤੇ ਲੈ ਕੇ ਘੀ ਦਾਣੇ। ਜਾਈਂ ਗੁੱਗੇ ਪਾਸ ਸਿਆਣੇ॥
ਅੱਧ ਵੰਡ ਓਸ ਨੂੰ ਦੇਈਂ । ਅਧਾ ਆਪ ਸਾਂਭ ਤੂੰ ਲੇਈਂ।
ਚੰਗਾ ਘਰ ਦਾ ਕਰੀਂ ਗੁਜ਼ਾਰਾ। ਨਿੱਕਲ ਜਾਇ ਦਸੌਂਟਾ ਭਾਰਾ॥
ਭਲਿਆ ਪੁਰਸ਼ਾ ਦੇਖ ਵਿਚਾਰ। ਜੇ ਗੁੱਗਾ ਹੈ ਰੱਖਨਹਾਰ॥
ਤਾਂ ਉਹ ਆਪ ਭਲਾ ਕਜੋਂ ਮਰਿਆ। ਡੇਰਾ ਜਾਇ ਉਜਾੜੀਂ ਕਰਿਆ॥
ਇਹ ਜੋ ਪੰਜ ਸੇਰ ਹੈ ਮੱਖਨ। ਤੇਰੇ ਮੁੰਡੇ ਸੁਆਦੁ ਨ ਚੱਖਨ॥
ਉਹ ਗੁੱਗਾ ਇਸ ਨੂੰ ਕਦ ਖਾਇ। ਕਈ ਸਦੀ ਥੋਂ ਜੋ ਮਰ ਜਾਇ॥
ਜੀਵਦਿਆਂ ਥੋਂ ਖੋਹੇ ਘੀਓ। ਮੁਰਦੇ ਨੂੰ ਤੂੰ ਆਖੇਂ ਪੀਓ ॥
ਕਯਾ ਹੈ ਗੱਲ ਅਕਲ ਦੀ ਵੈਰੀ। ਕਿਕੁਰ ਹੋਸੀ ਤੈਨੂੰ ਖ਼ੈਰੀ॥
ਚਲ ਮੁੜ ਘਰ ਨੂੰ ਨਾ ਭਟਕਾਉ। ਖੋਲ ਬੈਲ ਅਰ ਪੱਠੇ ਪਾਉ॥
ਦੇਹ ਜਾਇਕੇ ਘਰ ਵਿੱਚ ਘੀ। ਖੁਸ਼ੀ ਹੋਇ ਵਹੁਟੀ ਦਾ ਜੀਅ॥

ਬੁਢੀਆਂ ਨੂੰ ਮੱਖਨ ਹੈ ਪਿਆਰਾ । ਜਾਨਾਂ ਬਦਲੇ ਲੈਨ ਉਧਾਰਾ॥
ਕਿਕੁਰ ਉਨ ਤੈਨੂੰ ਸੀ ਦਿਤਾ। ਭਾਵੇਂ ਘੂਰ ਘੱਪ ਕੇ ਲਿਤਾ॥
ਦੇਖ ਪੁੱਤ ਦੀ ਵਲੇ ਝਾਕ। ਕੈਸਾ ਤੇਰਾ ਦਿਲ ਦਾ ਸਾਕ॥
ਜਿਸਦੀ ਕਰੀ ਕਮਾਈ ਖਾਸੈਂ। ਜਦ ਬਹੁਤ ਬੁਢਾ ਹੋ ਜਾਸੈਂ॥
ਉਸਨੂੰ ਰੁਖੀ ਰੋਟੀ ਦਿੰਦਾ। ਹੁੰਦਾ ਨਾਹੀ ਹੈਂ ਸ਼ਰਮਿੰਦਾ॥
ਇਸ ਦੇ ਨਾਲ ਵਰਤਨਾ ਨਿੱਤ । ਪੁਤਾਂ ਜੇਡ ਨਾ ਦੂਜਾ ਮਿੱਤ॥
ਉਸਦੇ ਮੂੰਹੋਂ ਖੋਹੇਂ ਘੀਉ। ਕਿਕੁਰ ਕੀਤਾ ਤੇਰਾ ਜੀਉ॥
ਜਾਹੁ ਖੂਬ ਤੂੰ ਦਾਲ ਪਕਾਉ। ਏਹੋ ਘੀਉ ਓਸ ਵਿੱਚ ਪਾਉ॥
ਨਾਲ ਕਨਕ ਦੇ ਮੰਡੇਂ ਦਾਲ। ਚੋਪੜ ਰਖ ਬਣਾ ਕੇ ਥਾਲ॥
ਆਖ ਪੁੱਤ ਨੂੰ ਖਾ ਲੈ ਬੇਟਾ। ਗੁੱਗੇ ਦਾ ਛਡਿਆ ਅਲਸੇਟਾ॥
ਜਦ ਇਹ ਖਾ ਕੇ ਹੋਇ ਜੁਆਨ। ਲਗੇਗਾ ਫਿਰ ਰਿਜ਼ਕ ਕਮਾਣ॥
ਖੂਬ ਦੱਬ ਕੇ ਜੋਤੇ ਲਾਊ। ਚੜਸਾਂ ਦੀ ਬਰਖਾ ਵਰਸਾਊ॥
ਦੋ ਵਿਘੇ ਦੀ ਕਰਸੀ ਰੌਣੀ। ਅਗੋਂ ਕਣਕ ਜੰਮਸੀ ਚੌਣੀ॥
ਜਿਸ ਤੇ ਬਚਨ ਕਿਤਨੀਆਂ ਗਾਈਆਂ। ਆਟੇ ਗੁੰਧਨ ਬਹਿ ਕੇ ਮਾਈਆਂ।
ਤਦ ਘਰ ਥੋਂ ਸਭਕੋ ਵਿਰਸਾਊ। ਆਇਆ ਗਿਆ ਨਰਾਸ ਨ ਜਾਊ॥
ਇਹ ਚੰਗਾ ਕਿ ਹੈ ਕੰਮ ਓਹ। ਮੁੰਡਿਆਂ ਪਾਸੋਂ ਮਖਨ ਖੋਹ॥
ਤਾਂ ਤੇ ਛਡ ਇਹ ਮੂਰਖਤਾਈ। ਟੱਬਰ ਦੀ ਕਰ ਲੈ ਭਲਿਆਈ॥ ੬੮॥

## ਕੂੜਾ ਸਿੰਘ

ਦੋਹਰਾ- ਹੈ ਤਾਂ ਸੱਚੀ ਬਾਤ ਇਹ ਪਰ ਹੈ ਡਰਦਾ ਜੀਉ॥
ਮੱਤ ਗੁੱਗਾ ਆ ਪਕੜਸੀ ਜੇ ਮੈਂ ਰਖਜਾ ਘੀਉ॥੭੦॥
ਟਬਰ ਵਿੱਚ ਫਤੂਰ ਨ ਪਾਵੇ । ਅਖੀਂ ਮੁੰਡਿਆਂ ਦੀ ਦੁਖਵਾਵੈ॥
ਯਾ ਇਹਨਾਂ ਦੀ ਮਾਂ ਦਾ ਸੀਸ। ਦੇਹ ਦੁਖਾਇ ਜੋ ਦਏ ਕਸੀਸ॥
ਡੰਗਰ ਚੋਰਾਂ ਤੇ ਕਢਵਾਵੈ। ਯਾ ਘਰ ਵਿੱਚ ਤਪ ਕਾਲਾ ਪਾਵੈ॥
ਫਿਰ ਤਾਂ ਲਗੂ ਚੌਗ ਨ ਹੋਰ। ਚੋਰਾਂ ਉਪਰ ਪੈਸਨ ਮੋਰ॥
ਇਹ ਵਿਚਾਰ ਜਦੋਂ ਆ ਜਾਏ। ਤਦ ਚਾਹ ਜੀ ਦਿਹਾਂ ਚੜ੍ਹਾਏ॥
ਪਰ ਤੇਰੀ ਬਾਤਾਂ ਭੀ ਸੱਚ। ਜ਼ਰਾ ਨ ਦਿਸੇ ਇਸ ਵਿੱਚ ਕੱਚ॥
ਦੋ ਚਿੱਤਾ ਹੋਇਆ ਹੈ ਚਿੱਤ। ਆਖੇ ਜਾਵਾਂ ਪਾਸੇ ਕਿਤ॥ ੭੧॥

## ਸੈਲਾਨੀ ਸਿੰਘ

ਦੋਹਰਾ-ਜੇਹੜੇ ਪਾਸੇ ਦਿਸਦਾ ਨਫਾ ਜਾਹੁ ਉਤ ਓਰ॥
ਚੋਰ ਮੋਰ ਪਰ ਪਾਇੰਦੇ ਚੁਕ ਬਲਾਈ ਹੋਰ॥ ੭੨॥

ਚੌਪਈ ॥ ਮਨ ਦੇ ਅੰਦਰ ਰਖੋ ਧੀਰ॥ ਸੁਖ ਦੁਖ ਹੁੰਦੇ ਭੋਗ ਸਰੀਰ॥
ਸਦਾ ਦੁਖ ਨਹਿ ਜਗ ਮਹਿ ਰਹਿੰਦਾ। ਸਦਾ ਸੁਖ ਕਹੁ ਹੈ ਕੋ ਲੈਂਦਾ॥
ਜਪੀ ਤਪੀ ਸਾਧ ਸੁਰ ਗਿਆਨੀ। ਜੋਗੀ ਪੰਡਤ ਚਤਰ ਧਿਆਨੀ॥
ਰਾਜੇ ਰੰਕ ਊਚ ਅਰ ਨੀਚ। ਦੁਖ ਸੁਖ ਰਹਿੰਦਾ ਸਭਨਾਂ ਬੀਚ॥
ਜੋ ਤੇਰੇ ਘਰ ਦਾ ਕੋਈ। ਭਜਾ ਬੀਮਾਰ ਕਹੇ ਕਜਾ ਹੋਈ॥
ਅਖਾਂ ਦੁੱਖਨ ਜੇ ਘਰ ਆਇ। ਤਾਂ ਇੱਕ ਦਾਰੂ ਲਈਂ ਬਨਾਇ॥
ਨਾਲ ਸੁਰਮਚੂ ਦੇ ਉਹ ਪਾਈਂ। ਸਾਰੀ ਪੀੜ ਤੁਰਤ ਮਿਟ ਜਾਈ॥
ਖੂਬ ਯਾਦ ਇਹ ਕਰ ਲੈ ਅੱਜ। ਹੈ ਇਹ ਸੱਚ ਮੂਲ ਨ ਪੱਜ॥
ਤੋਲਾ ਨੀਲਾ ਥੋਥਾ ਲਿਆਉ। ਫੇਰ ਫਟਕੜੀ ਇਤਨੀ ਪਾਉ॥
ਅਰ ਰਸੌਂਤ ਫਿਰ ਤੋਲਾ ਚਾਰ। ਕੱਚੀ ਫੀਮ ਰੱਤੀਆਂ ਚਾਰ॥
ਪਹਲੇ ਨੀਲਾ ਥੋਥਾ ਰਗੜੀਂ। ਖੂਬ ਬਰੀਕ ਨ ਐਵੇਂ ਝਗੜੀਂ॥
ਫਿਰ ਫਟਕੜੀ ਮਹੀਨ ਬਣਾਈਂ। ਸੁਰਮੇਂ ਵਰਗੀ ਰਗੜ ਦਿਖਾਈਂ॥
ਫਿਰ ਅਫੀਮ ਭੀ ਪੀਸ ਪਿਆਰੇ। ਨਾਲ ਰਸੌਂਤ ਮਿਲਾਇਣ ਚਾਰੇ॥
ਰਗੜ ਕਰੀ ਸਭ ਇਕੋ ਜਾਨ। ਅੱਡੋ ਅੱਡੀ ਨਾ ਰਹਿ ਜਾਨ॥
ਪਾਉ ਭੰਗਰੇ ਦਾ ਫਿਰ ਪਾਣੀ। ਜੋ ਹੈ ਬੂਟੀ ਇੱਕ ਨਮਾਣੀ॥
ਸੱਦਨ ਲੋਗ ਭੰਗਰਾ ਉਸਨੂੰ। ਫਿਰਦੇ ਬਹੁਤ ਢੂੰਡਦੇ ਜਿਸ ਨੂੰ॥
ਇਹ ਕਰ ਦਾਰੂ ਘਰ ਵਿੱਚ ਰੱਖ। ਜੇ ਦੁਖਣੀ ਆ ਜਾਵੇ ਅੱਖ॥
ਤਾਂ ਦੂਜੇ ਦਿਨ ਪਾਈਂ ਰਾਤ। ਦਿਨ ਚੜ੍ਹਦੇ ਹੋਊ ਕੁਸਲਾਤ॥
ਇਸੇ ਤਰ੍ਹਾਂ ਜਦ ਚੜ੍ਹਸੀ ਤਾਪ। ਉਸ ਵੇਲੇ ਤੂੰ ਸੋਚੀਂ ਆਪ॥
ਪਿਤ ਵਾਤ ਯਾ ਹੈ ਕਫ ਕੋਈ। ਚਾਰੇ ਤੱਤਾਂ ਵਿਚੋਂ ਕੋਈ॥
ਕਰੀਂ ਉਸੇ ਦਾ ਤੁਰਤ ਇਲਾਜ। ਸਿੱਧ ਹੋਣਗੇ ਸਾਰੇ ਕਾਜ ॥
ਅਰ ਜੇ ਤੈਨੂੰ ਪਤਾ ਨ ਲਗੇ । ਦੱਸੀਂ ਹਾਲ ਵੈਦ ਦੇ ਅਗੇ॥
ਉਸ ਨੂੰ ਦੇ ਕੇ ਉਸਦਾ ਹੱਕ। ਕਰੀਂ ਇਲਾਜ ਬਿਠਾਇ ਬਿਸ਼ੱਕ॥
ਉਹ ਗੁੱਗੇ ਤੇ ਹੋਊ ਚੰਗਾ। ਦੇਊ ਉਤਰ ਜੋ ਮੁਖ ਮੰਗਾ॥

ਇਹ ਗੁੱਗਾ ਨਾ ਬੋਲੇ ਕੁੱਝ। ਜਿਸਨੂੰ ਆਪਨੀ ਮੂਲ ਨ ਸੁਝ॥
ਜੋ ਨਾ ਆਪਣੇ ਤਾਈਂ ਜਾਨੇ। ਫਿਰ ਤੈਨੂੰ ਉਹ ਕਦੋਂ ਪਛਾਨੇ॥
ਤਾਂ ਤੇ ਸਚ ਬਾਤ ਇਹ ਚੰਗੀ। ਨਾ ਜਾਕੇ ਤੂੰ ਪੂਜੀਂ ਭੰਗੀ॥
ਜੋ ਤੈਂ ਕਰੀ ਏਹੁ ਮਨ ਮੱਤ। ਜਿਸ ਨੂੰ ਆਖਨ ਸਭੇ ਕੁੱਮਤ॥
ਸੋ ਹੈ ਬੁਰੀ ਪਾਪ ਦਾ ਮੂਲ। ਦੁੱਖਾਂ ਦੀ ਜੋ ਤਿਖੀ ਸੂਲ॥ ੭੩॥

## ਕੂੜਾ ਸਿੰਘ ਦਾ ਪੁਤਰ ਬਿਬੇਕ ਸਿੰਘ

ਦੋਹਰਾ॥ ਵਡੇ ਪੁੱਤ ਬਿਬੇਕ ਸਿੰਘ ਕੀਤੀ ਜਦੋਂ ਵਿਚਾਰ॥
ਜਾਨ ਗਿਆ ਤਦ ਰਿਦੇ ਵਿੱਚ ਸਾਰੀ ਸਾਰ ਅਸਾਰ॥ ੭੪॥
ਚੌਪਈ॥ ਲਗਾ ਕਹਿਨ ਬਾਪ ਨੂੰ ਐਸੀ। ਭਲੀ ਸੰਤਾਨ ਆਖਦੀ
ਜੈਸੀ ਬਾਪੂ ਜੀ ਜੋ ਸਿੰਘ ਸੁਣਾਵੈ। ਸੋ ਸਭ ਸਚੀ ਨਜ਼ਰੀਂ ਆਵੈ॥
ਅਸੀਂ ਗੁਰੂ ਦੇ ਸਿੰਘ ਪਜਾਰੇ। ਧਰਮ ਕਰਮ ਸਭ ਗੁਰਮਤ ਵਾਰੇ॥
ਅਰ ਇਹ ਗੁੱਗਾ ਬੜੀ ਬਲਾਇ। ਕਿਥੋਂ ਪਯਾ ਅਸਾਂ ਗਲ ਆਇ॥
ਇਸ ਤੇ ਸੁਖ ਨ ਸਾਨੂੰ ਹੋਗ। ਹੈ ਇਹ ਸਿੱਖਾਂ ਤਾਈਂ ਰੋਗ॥
ਛਡੋ ਇਸ ਦੀ ਸਾਰੀ ਆਣ। ਕਿਉਂ ਕਰਨੀ ਹੈ ਆਪਾਂ ਕਾਣ॥
ਲਿਆਓ ਘੀਉ ਕੜਾਹ ਬਣਾਈਏ। ਨਾਲ ਆਨੰਦ ਬੈਠ ਕੇ ਖਾਈਏ॥
ਗੁੱਗਾ ਪੀਰ ਕਹਿਨ ਹੈ ਝੂਠਾ। ਖੂਬ ਦਿਖਾਈਏ ਇਸੇ ਅੰਗੂਠਾ॥
ਜਿਸ ਨੂੰ ਸੁਣ ਲੜਕੇ ਦੀ ਮਾਈ। ਝਬਦੇ ਬਾਹਰ ਨਿਕਲ ਆਈ॥
ਵਿਚਾਰ ਕੌਰ ਸੀ ਇਸਦਾ ਨਾਉਂ। ਚੰਗੀ ਜਾਣੇ ਸਭ ਗਰਾਉ॥
ਲਗੀ ਕਰਨ ਬਿਬੇਕ ਮ੍ਰਿਗੇਸਾ। ਕਿਆ ਦਿੰਦਾ ਹੈ ਖੜਾ ਸੰਦੇਸਾ।
ਨਾਲ ਪਿਤਾ ਦੇ ਗੱਲਾਂ ਕਰਦਾ। ਹੈ ਇਹ ਹਾਲ ਦੱਸ ਕਿਸ ਘਰ ਦਾ॥
ਸੁਣਕੇ ਪੁਤਰ ਕਹਿੰਦਾ ਅੰਮਾਂ। ਇਹ ਝਗੜਾ ਹੈ ਨਿਰਾ ਨਕੰਮਾਂ॥
ਬਾਪੂ ਜੀ ਜਾਂਦੇ ਸਨ ਮਾੜੀ। ਸਾਰੀ ਵਸਤ ਬਹਲ ਪਰ ਚਾੜ੍ਹੀ॥
ਸਿੰਘ ਸੈਲਾਨੀ ਕੀਤਾ ਹਾਸਾ। ਅਰ ਗੁਰ ਦਾ ਦਿਤਾ ਭਰਵਾਸਾ॥
ਕਿਹਾ ਗੁਰੂ ਪਰ ਸਰਧਾ ਰਖੋ। ਜ਼ਾਹਰ ਪੀਰ ਪਕੜ ਕਰ ਭੱਖੋ।
ਜਿਸ ਪਰ ਮੈਂ ਬਾਪੂ ਜੀ ਤਾਈਂ। ਏਹੋ ਆਖੀ ਦੂਸਰ ਨਾਈਂ॥
ਸੁਣ ਕੇ ਹੱਸ ਪਈ ਉਸ ਦੀ ਮਾਈ। ਕਹਿੰਦੀ ਇਹ ਤਾਂ ਹਈ ਸੁਦਾਈ॥
ਮੈਂ ਅੱਗੇ ਹੀ ਸੀ ਸਮਝਾਇਆ। ਪਰ ਇਹ ਹਟਿਆ ਨਹੀਂ ਹਟਾਇਆ॥

ਅਜੇ ਵਿਸਾਹੁ ਏਸਦਾ ਕਿਥੇ। ਜਾਸੀ ਡੌਰੂ ਵਜਦੇ ਜਿਥੇ॥
ਤਾਂ ਤੇ ਪਹਿਲੇ ਘੀ ਦਾ ਭਾਂਡਾ। ਚੁੱਕ ਲਿਆ ਹਨ ਦਿਆਂ ਪਾ ਬਾਂਡਾ॥
ਸੁਣ ਕੇ ਮਾਈ ਦੀ ਇਹ ਬਾਤ। ਬਿਬੇਕ ਸਿੰਘ ਖਿੜ ਖਿੜ ਹਸਾਤ॥
ਲੈ ਗਿਆ ਮੱਘਾ ਅੰਦਰ ਚੁੱਕ। ਗੁੱਗੇ ਸਿਰ ਪਾ ਮਿਟੀ ਬੁਕ॥੭੫॥
ਦੋਹਰਾ॥ ਟਬਰ ਦੀ ਜਦ ਦੇਖ਼ਦਾ ਕੂੜਾ ਸਿੰਘ ਸਲਾਹ॥
ਸੈਲਾਨੀ ਸਿੰਘ ਨੂੰ ਕਹੇ ਹੁਣ ਨਾ ਚਲੇ ਵਾਹ॥ ੭੬॥
ਚੌਪਈ॥ ਜਿਸ ਪਰ ਕਹੀ ਸੈਲਾਨੀ ਹਰੀ। ਟਬਰ ਤੋਂ ਇਹ ਚੰਗੀ ਸਰੀ॥
ਤੈਨੂੰ ਦੇਣ ਕੜਾਹ ਬਣਾਕੇ। ਜੋ ਦੇਣਾ ਸੀ ਓਥੇ ਜਾਕੇ॥
ਸਚ ਮੁਚ ਇਹੋ ਫਿਰ ਭਿਆ। ਕੜਾਹ ਪ੍ਰਸ਼ਾਦ ਆਇ ਤਦ ਗਿਆ॥
ਕੇਹਾ ਸੈਲਾਨੀ ਸਿੰਘ ਪੁਕਾਰੇ। ਅਮ੍ਰਿਤ ਛਕ ਕੂੜਾ ਹਰ ਪਿਆਰੇ॥
ਤਾਂ ਕਠੇ ਭੋਜਨ ਬਹਿ ਖਾਈਏ। ਮੇਰ ਤੇਰ ਸਭ ਮਨੋਂ ਭੁਲਾਈਏ॥
ਕੂੜਾ ਕਟ ਕਲ ਕਰਕੇ ਦੂਰ। ਸੁੰਦਰ ਹੋ ਜਾ ਗੁਰੂ ਹਜੂਰ॥
ਜਿਸ ਪਰ ਕਹੀ ਸਿੰਘ ਫਿਰ ਕੂੜੇ। ਕਰਕੇ ਪ੍ਰੇਮ ਰਿਦੇ ਵਿੱਚ ਗੂੜੇ॥
ਮੈਂ ਗੁਰ ਦਾ ਹੋਇਆ ਹਾਂ ਦਾਸ। ਗਈ ਦੂਸਰੀ ਮੇਰੀ ਆਸ॥
ਤੇਰੀ ਸੰਗਤ ਤੇ ਸੁਣ ਭਾਈ। ਮੈਂ ਹੁਨ ਸਾਂਤਿ ਰਿਦੈ ਵਿੱਚ ਪਾਈ॥
ਪਰ ਮੇਰਾ ਹੈ ਆਖਨ ਏਹ। ਐਥੇ ਰਾਮ ਨਾ ਇੱਕ ਪਲ ਲੇਹ॥
ਚਲ ਛੇਤੀ ਜਿਥੇ ਹੈ ਮਾੜੀ। ਗੁੱਗੇ ਨੇ ਲਾਈ ਹੈ ਵਾੜੀ॥
ਉਥੇ ਸਿੰਘਾਂ ਨੂੰ ਸਮਝਾਉ। ਹੋ ਸਕੇ ਤਾਂ ਗੁਰ ਵਲ ਲਿਆਉ॥
ਪਰ ਉਪਕਾਰ ਕਰੋ ਉਸ ਜਾਗ੍ਹਾ। ਜਿੱਕਰ ਸਮਝਿਆ ਮੈਂ ਵਡਭਾਗਾ॥
ਤੇਰਾ ਬਚਨ ਨ ਜਾਊ ਖ਼ਾਲੀ। ਮੰਨੇਗੀ ਸਭ ਖਲਕ ਸੁਖਾਲੀ॥ ੭੭॥

## ਗੁਰ ਬਲਭ ਸਿੰਘ

ਦੋਹਰਾ॥ ਇਹ ਤਾਂ ਤੈਂ ਕਰ ਸੁਟਿਆ ਵਡਾ ਭਾਰੀ ਕੰਮ॥
ਸਿੱਖਾਂ ਦੇ ਘਰ ਤੇ ਨਹੀਂ ਦਿਤੇ ਜਾਣੇ ਦੰਮ॥ ੭੮॥
ਟਬਰ ਕੂੜਾ ਸਿੰਘ ਦਾ ਹੈ ਸੀ ਵਡਾ ਸੁਜਾਨ।
ਇੱਕ ਉਨਾਂ ਵਿੱਚ ਸਾਰਿਆਂ ਕੂੜਾ ਹਰੀ ਅਜਾਨ॥ ੭੯॥
ਪਰ ਗੁਰ ਨੈ ਕ੍ਰਿਪਾ ਕਰੀ ਆਪੋਂ ਲਿਆ ਬਚਾਇ॥

ਤੇਰੇ ਆਖੇ ਲਗ ਕੇ ਗਿਆ ਧਰਮ ਵਸ ਆਇ॥ ੮੦॥
ਫਿਰ ਦਸੋ ਕਿਆ ਹੋਇਆ ਅਗੇ ਜਾਕੇ ਹਾਲ।
ਮੈਂ ਹਾਂ ਸੁਣਨਾ ਚਾਹੁੰਦਾ ਦਿਲ ਦੇ ਕੰਨਾਂ ਨਾਲ॥ ੮੧॥
ਬਾਤ ਤੁਸਾਂ ਦੀ ਛਡਣੋ ਮਨ ਨਹਿ ਕਰਦਾ ਮਿੱਤ॥
ਦਿਨ ਰਾਤਰ ਸੁਣਦਾ ਰਹਾਂ ਐਸਾ ਕਰਦਾ ਚਿਤ॥ ੮੨॥

## ਸੈਲਾਨੀ ਸਿੰਘ

ਦੋਹਰਾ॥ ਉਸਦੇ ਮਗਰੋਂ ਦੇਖਿਆ ਫਿਰ ਇੱਕ ਬਝੜ ਸਾਥ॥
ਝੁਕ ਝੁਕ ਅੱਗੇ ਪੀਰ ਦੇ ਪਿਆ ਨਿਵਾਵੇ ਮਾਥ॥ ੮੩॥
ਇਸਨੂੰ ਪਕੜਿਆ ਦੇਖਕੇ ਪਾਪ ਪਸਾਰੋਂ ਐਨ॥
ਪਾਸ ਆਪਦੇ ਸੱਦ ਕੇ ਫਿਰ ਮੈਂ ਕੀਤੇ ਬੈਨ॥ ੮੪॥
ਚੌਪਈ॥ ਉਸ ਦੇ ਹੱਥ ਵਿੱਚ ਸਾਂ ਦੁਧ। ਮਾਰੀ ਹੋਈ ਤਿਸ ਦੀ ਬੁਧ॥
ਪਾਸ ਖਲੋਤਾ ਰੋਂਦਾ ਪੁੱਤ। ਰੁਸੀ ਲੜਕੀ ਪੁੱਟੇ ਗੁਤ॥
ਆਖਨ ਸਾਨੂੰ ਦੁੱਧ ਪਲਾਉ। ਸਿਰ ਤੇ ਮਟਕਾ ਲਾਹ ਦਿਖਾਉ॥
ਪਰ ਉਹ ਇਤਨਾ ਹੋਇਆ ਗੁਸੇ। ਡਰ ਗਏ ਮੁੰਡੇ ਜੋ ਸਨ ਰੁੱਸੇ॥
ਮਨ ਵਿੱਚ ਸਹਮ ਗਏ ਸਨ ਸਾਰੇ। ਮਤ ਬਾਪੂ ਫੜ ਸਾਨੂੰ ਮਾਰੇ॥
ਦੇਖ ਹਾਲ ਮੈਂ ਪੁਛਿਆ ਫੇਰ। ਕਿਧਰ ਚਲਿਆ ਟੱਬਰ ਘੇਰ॥
ਸੁਣਕੇ ਬੋਲਿਆ ਚਲਿਆ ਮਾੜੀ। ਅਰ ਇਹ ਮੁੰਡੇ ਪੁੱਟਨ ਦਾੜੀ॥
ਫਿਰ ਮੈਂ ਪੁਛਿਆ ਕਿ ਹੈ ਕੰਮ। ਲੈਣੇ ਹੈਨ ਕਿਸੀ ਤੇ ਦੰਮ॥ ੮੫॥

## ਬੂਝੜ ਸਿੰਘ

ਦੋਹਰਾ-ਦੰਮ੍ਰ ਵਿਹਾਜਣ ਜੋਗ ਕਦ ਅਸੀਂ ਕਰੇ ਹਾਂ ਰੱਬ।
ਦੁੱਖਾਂ ਵਿਚੇ ਪਚ ਗਏ ਖੁਸ਼ੀ ਨ ਦੇਖੀ ਫੱਬ॥ ੮੬॥
ਚੌਪਈ॥ ਇਕੋ ਹਲ ਦੀ ਕਰਦਾ ਖੇਤੀ। ਹੋਇ ਆਂਵਦੀ ਮੈਥੋਂ ਜੇਤੀ॥
ਜਦ ਦਾਣੇ ਘਰ ਅੰਦਰ ਆਉਨ। ਆਕੇ ਸ਼ਾਹ ਤੁਰਤ ਲੈ ਜਾਉਨ॥
ਖਾਣੇ ਜੋਗੇ ਭੀਹ ਨਾ ਛੱਡਨ। ਤੁਰਤ ਦਿਵਾਲਾ ਮੇਰਾ ਕੱਢਨ॥
ਸਾਰਾ ਸਾਲ ਗਰੀਬੀ ਨਾਲ। ਕੱਟਾਂ ਭੁੱਖੇ ਮਰਦੇ ਬਾਲ॥
ਇਹ ਮੁੰਡੇ ਦਿਨ ਰਾਤ ਅਕਾਂਦੇ। ਇੱਕ ਪਲ ਛੱਡ ਨਹੀਂ ਹਨ ਜਾਂਦੇ॥੮੭॥

## ਸੈਲਾਨੀ ਸਿੰਘ

ਦੋਹਰਾ- ਇਹ ਤਾਂ ਭੁਖਿਆਂ ਵਾਲੜਾ ਦਿਸਦਾ ਨਾਹੀਂ ਹਾਲ॥
ਪਾਸ ਹੁੰਦਿਆਂ ਦੁੱਖ ਦੇ ਪਿਆ ਰੁਵਾਵੇਂ ਬਾਲ॥ ੮੮॥
ਦੇ ਦੇ ਇੱਕ ਗਲਾਸ ਤੂੰ ਰੋਣੇਂ ਹੋਸਨ ਬੱਸ॥
ਚੁਪ ਕਰਾਵਨ ਭੇਤ ਸਭ ਤੈਨੂੰ ਦਿਤਾ ਦੱਸ॥ ੮੯॥
ਚੌਪਈ॥ ਜਦ ਤੂੰ ਦੁਖ ਦਖਾਇ ਛਿਪਾਵੇਂ। ਤਾਂ ਫਿਰ ਆਪੇ ਇਨ੍ਹਾਂ ਰੁਵਾਵੇਂ॥
ਡਾਢਾ ਜੱਫਾ ਪਾਇਆ ਦੁੱਧ। ਬਚਿਆਂ ਤੋਂ ਭੀ ਹੋਇ ਵਿਰੁੱਧ॥
ਇਹ ਸਭ ਦਾਤ ਇਨ੍ਹਾਂ ਦੀ ਭਾਈ। ਪੁੱਤਾਂ ਦੀ ਹੈ ਸਭ ਕੁਮਾਈ॥
ਫਿਰ ਤੈਂ ਕਿਉਂ ਇਨ ਤੇ ਹੈ ਖੋਹੀ। ਸਗੋਂ ਮਰੇਂਗਾ ਹੋ ਕੇ ਰੋਹੀ॥
ਤਾਂ ਤੇ ਛੇਤੀ ਦੁਧ ਪਲਾਉ। ਸਭ ਦਾ ਰੋਣਾ ਤੁਰਤ ਹਟਾਉ॥ ੯੦॥

## ਬੂਝੜ ਸਿੰਘ

ਦੋਹਰਾ- ਕਿਕੁਰ ਦੇਵਾਂ ਦੁੱਧ ਇਹ ਹੈ ਸਗਤੇ ਦਾ ਮਾਲ॥
ਛੋਕਰਿਆਂ ਨੂੰ ਵੰਡ ਕੇ ਕੁਨਬਾ ਦੇਵਾਂ ਗਾਲ॥ ੯੧॥
ਏਹ ਤਾਂ ਗੁੱਗੇ ਪੀਰ ਦੀ ਅਹੇ ਇਮਾਨਤ ਬੀਰ॥
ਬੁਰਾ ਚਿਤਵਸਾਂ ਏਸ ਦਾ ਜਾਏ ਫਿਟ ਸਰੀਰ॥ ੯੨॥
ਚੌਪਈ॥ ਮੈਂ ਜਾ ਕੇ ਇਹ ਦੇਵਾਂ ਸੁਖ। ਜਿਸ ਤੇ ਜਾਵਨ ਘਰ ਦੇ ਦੁੱਖ॥
ਸਾਨੂੰ ਤਾਂ ਉਸਦਾ ਡਰ ਐਸਾ। ਹੋਇ ਚੋਰ ਨੂੰ ਪੁਲਸੋਂ ਜੈਸਾ॥
ਜੇਕਰ ਇਹ ਪੂਰਾ ਹੋ ਜਾਊ। ਕੋਈ ਪੁੱਤ੍ਰ ਹਥ ਲਗਾਊ॥
ਤਾਂ ਫਿਰ ਕੜੂ ਪੀਰ ਚਾ ਮੈਨੂੰ। ਛੁਟਨ ਨੂੰ ਫਿਰ ਆਖੂੰ ਤੈਨੂੰ॥
ਤਾਂ ਤੇ ਮੁੰਡੇ ਰੋਵਨ ਭਾਵੇ। ਏਸ ਦੁਧ ਦੇ ਲੈ ਕੇ ਹਾਵੇ॥
ਪਰ ਮੈਂ ਤਾਂ ਉਥੇ ਹੈ ਦੇਣਾ। ਜਿਸ ਨੇ ਮੱਨਤ ਦਾ ਹੈ ਲੈਣਾ॥ ੯੩॥

## ਸੈਲਾਨੀ ਸਿੰਘ

ਦੋਹਰਾ-ਕਿਉਂ ਇਤਨਾ ਤੂੰ ਡਰ ਰਿਹਾ ਝੂਠੀ ਗਲੋਂ ਗੁਵਾਰ॥
ਬਿਨ ਪਾਣੀ ਤੇ ਪੈਰ ਦੇ ਮੌਜੇ ਲਏ ਉਤਾਰ॥ ੯੪॥
ਚੌਪਈ॥ ਕਜਾ ਸਗਤਾ ਹੈ ਮੁਰਦਾ ਓਹ। ਵਿੱਚ ਉਜਾੜ ਵਸੇ ਜੋ ਕੋਹ
ਕਾਉ ਬਿਠ ਹਨ ਉਸ ਪਰ ਕਰਦੇ। ਕੁੱਤੇ ਮੂਤਨ ਉਪਰ ਦਰ ਦੇ॥
ਗਿੱਦੜ ਹਗਦੇ ਕਬਰ ਨਿਹਾਰ। ਜੋ ਨਾ ਸਕਦਾ ਉਨਾਂ ਨਿਵਾਰ॥

ਫਿਰ ਤੇਰਾ ਕਜ਼ਾ ਕਰਸੀ ਸੋਇ। ਆਪ ਨਿਮਾਣਾ ਮੁਰਦਾ ਜੋਇ।।
ਤੇਰਾ ਤਨ ਫਿੱਟੇ ਕਿਉਂ ਆਧਾ। ਉਸ ਹਥੋਂ ਜੋ ਕੁਤਿਆਂ ਖਾਧਾ।।
ਨਹੀਂ ਇਮਾਨਤ ਮੁਰਦੇ ਕੇਰੀ। ਇਹ ਤਾਂ ਸਭ ਦੌਲਤ ਹੈ ਤੇਰੀ।।
ਜਿਸ ਨੂੰ ਚਾਹੈਂ ਦੇਹੁ ਨਸੰਗ। ਨਹੀਂ ਕਿਸੇ ਤੇ ਲਿਆਇਆ ਮੰਗ।।
ਤੇਰੇ ਬਚੇ ਤੇਰਾ ਖੀਰ। ਕੀ ਲਗਦਾ ਹੈ ਇਸਦਾ ਪੀਰ।।
ਮੁਰਦਿਆਂ ਦੀ ਕਜ਼ੋਂ ਭਰਦਾ ਸੁਖ। ਉਹ ਕੀ ਦੇਵਣ ਤੇਰਾ ਦੁੱਖ।।
ਆਪ ਪਿਆ ਮਿਟੀ ਵਿੱਚ ਰੁਲਦਾ। ਤੇਰੇ ਨਾਲ ਕਿਵੇਂ ਆ ਘੁਲਦਾ।।
ਕਿਆ ਤੂੰ ਮੁਰਦੇ ਤੇ ਭੀ ਹੀਣਾ। ਖਾ ਕੇ ਪਲਿਆ ਹੈ ਕਜ਼ਾ ਚੀਣਾ।।
ਐਡਾ ਕਮ ਦਿਲ ਕਿਉਂ ਕਰ ਹੋਇਆ। ਕਬਰੋਂ ਡਰ ਕਰ ਬਲ ਨੂੰ ਖੋਇਆ।
ਮੈਂ ਜਾਮਨ ਹਾਂ ਇਸ ਦੇ ਵਿੱਚ। ਜੋ ਕਰ ਦੇਵੇ ਤੈਨੂੰ ਜਿੱਚ।।
ਅੱਠ ਗੁਨਾਂ ਮੈਂ ਦੂੱਧ ਦਵਾਊਂ। ਅਪਨੇ ਹਥੀਂ ਜਾਇ ਚੜ੍ਹਾਊਂ।।
ਪਰ ਤੂੰ ਯਾਦ ਰਖ ਇਹ ਬਾਤ। ਕਿਆਮਤ ਦੀ ਭੀ ਆਵੇ ਰਾਤ।।
ਤਾਂ ਭੀ ਗੁੱਗਾ ਮੇਰੇ ਪਾਸ। ਆਊ ਨਾਹੀ ਧਰ ਮਨ ਆਸ।।
ਤਾਂ ਤੇ ਮੁੰਡਿਆਂ ਦੁਧ ਪਲਾ ਦੇ। ਹੋਰ ਖਾਣ ਜੋ ਵਸਤ ਖੁਵਾ ਦੇ।।
ਇਹ ਗੁੱਗੇ ਦੇ ਹਨ ਸਭ ਚਾਰੇ। ਮਾਰਨ ਫੜਕੇ ਖੂਬ ਤਮਾਚੇ।।
ਰਬ ਇਨ੍ਹਾਂ ਦਾ ਹੈ ਰਖਵਾਲਾ। ਸਦਾ ਰਖਦਾ ਜਿਨ੍ਹਾਂ ਸੁਖਾਲਾ।
ਸਭਨਾਂ ਨੂੰ ਇਹ ਹੁੰਦੇ ਪਯਾਰੇ। ਬੋਲਨ ਭਾਵੇਂ ਕੁਝ ਵਿਚਾਰੇ।।
ਤਾਂ ਤੇ ਚਿੰਤਾ ਕਰ ਨਹਿ ਭਾਈ। ਜਿਕੁਰ ਕਰਦੇ ਲੋਗ ਸੁਦਾਈ।।
ਹੁਣ ਤਾਂ ਹੈ ਤੂੰ ਵੱਡਾ ਸਾਰਾ। ਕਿਉਂ ਨਾ ਕਰਦਾ ਜੀਉ ਕਰਾਰਾ।।੯੫।।

## ਬੂਝੜ ਸਿੰਘ

ਦੋਹਰਾ-ਮੰਨਾਂ ਤੇਰੀ ਗੱਲ ਨੂੰ ਦੇਵਾਂ ਦੂੱਧ ਪਲਾਇ।।
ਫਿਰ ਮੋੜੇਗਾ ਕੌਣ ਉਸ ਗਲ ਵਿੱਚ ਪਏ ਬਲਾਇ।। ੯੬।।
ਚੌਪਈ।। ਜਦ ਮੈਂ ਦੁਧ ਸੁਖਦਾ ਪੀਤਾ। ਤਦੋਂ ਪੀਰ ਨੂੰ ਗੁੱਸੇ ਕੀਤਾ।।
ਜਿਸ ਪਰ ਕਰਸੀ ਵੱਡਾ ਕਹਰ। ਨਖ ਸਿਖ ਤਾਈ ਚੜਸੀ ਜ਼ਹਰ।।
ਸੁੱਤਿਆ ਨੂੰ ਚਾ ਲਊ ਦਬਾਇ। ਕਈ ਤਰ੍ਹਾਂ ਦੇ ਭੈ ਦਿਖਲਾਇ।।
ਸਾਰਾ ਟਬਰ ਡਰ ਡਰ ਉਠੂ। ਵਾਂਗ ਬੱਕਰੇ ਤਨ ਨੂੰ ਕੁਠੂ।।
ਲਊ ਚੌਗਨਾ ਬਦਲਾ ਫੇਰ। ਕਰਦਾ ਬੁਰਾ ਨਾ ਲਾਊ ਦੇਰ।।

ਤਾਂ ਤੇ ਲੈਕੇ ਓਥੇ ਜਾਵਾਂ। ਅਪਨੇ ਹੱਥੀਂ ਜਾਇ ਚੜ੍ਹਾਵਾਂ॥
ਹੋਇ ਪ੍ਰਸੰਨ ਦਏ ਵਰ ਕੋਈ। ਘਰ ਵਿੱਚ ਨਵ ਨਿਧ ਆਵੇ ਖੋਈ॥
ਕਰਾਮਾਤ ਤੇ ਹਾਂ ਮੈਂ ਡਰਦਾ। ਜਿਸਤੇ ਬੈਠਾ ਹਰ ਹਰ ਕਰਦਾ॥ ੯੭॥

## ਸੈਲਾਨੀ ਸਿੰਘ

ਦੋਹਰਾ- ਕਰਾਮਾਤ ਤਾਂ ਦੱਸਦੇ ਜੋ ਹੈ ਉਸਦੇ ਵਿੱਚ॥
ਜਿਸਨੈ ਤੈਨੂੰ ਕਰ ਲਿਆ ਏਡਾ ਭਾਰਾ ਜਿੱਚ॥ ੯੮॥
ਚੌਪਈ॥ ਏਹੋ ਜੇਹਾ ਤੇਰਾ ਪੀਰ। ਕਰਾਮਾਤ ਦੇ ਮਾਰੇ ਤੀਰ॥
ਕਰਾਮਾਤ ਤੇ ਹੈ ਡਰ ਭਾਰਾ। ਜਿਸਤੇ ਕਰਦਾ ਨਹੀਂ ਕਿਨਾਰਾ॥
ਸੋ ਤੈਨੂੰ ਕੀ ਓਸ ਦਿਖਾਈ। ਜਿਸ ਨੂੰ ਦੇਖ ਗੀਝਿਆ ਭਾਈ॥
ਮੈਨੂੰ ਭੀ ਕੁਝ ਦੇਹ ਸੁਣਾਇ। ਜਿਸਨੂੰ ਮੈਂ ਲੇਵਾਂ ਅਜਮਾਇ॥
ਹੈ ਸੱਚੀ ਕਿ ਐਵੇਂ ਗੱਪ। ਡਰਿਆ ਦੇਖ ਕਰੂੰਡਾ ਸੱਪ॥
ਸੋ ਹੁਣ ਸੱਚ ਸੁਣਾ ਦੇ ਯਾਰ। ਕਿਉਂ ਗੁੱਗੇ ਦਾ ਵਧਿਆ ਪਜਾਰ॥
ਜੇ ਚੰਗੀ ਕੁਝ ਲਗੀ ਗੱਲ। ਮੈਂ ਭੀ ਆਊਂ ਤੇਰੀ ਵੱਲ ॥ ੯੯॥

## ਬੂਝੜ ਸਿੰਘ

ਦੋਹਰਾ-ਕਜਾ ਮੈਂ ਦੱਸਾਂ ਤੁਧ ਨੂੰ ਆਖਨ ਦੀ ਨਾ ਗੱਲ॥
ਜਿਸ ਦਿਨ ਦਾ ਹੈ ਲੱਗਜਾ ਮੇਰੇ ਸੀਨੇ ਸੱਲ॥ ੧੦੦॥
ਚੌਪਈ॥ ਇੱਕ ਦਿਹਾੜੇ ਛੋਟਾ ਪੁੱਤ। ਜਿਸ ਦੇ ਸਿਰ ਹੈ ਗੁੰਦੀ ਗੁੱਤ॥
ਡੰਗਰ ਚਾਰਨ ਕਾਰਨ ਗਿਆ। ਸਾਂਭ ਬਲੇਦਾ ਘਰ ਦਾ ਲਿਆ॥
ਭੁੱਲ ਭੁਲੇਖੇ ਬਰਮੀ ਉਤੇ। ਸਾਰੇ ਮੁੰਡੇ ਛਾਵੀਂ ਸੁੱਤੇ॥
ਇਸ ਮੁੰਡੇ ਨੂੰ ਆਇਆ ਚੀਤਾ। ਜੋ ਬਰਮੀ ਦੇ ਉਤੇ ਕੀਤਾ॥
ਸੀ ਉਹ ਜ਼ਾਹਰ ਪੀਰ ਦੀ ਜਾਗਾ। ਜਿਸਦਾ ਪਤਾ ਨ ਉਸਨੂੰ ਲਾਗਾ॥
ਜਦ ਸੰਧਿਆ ਨੂੰ ਮੁੜ ਘਰ ਧਾਇਆ। ਰੋਟੀ ਖਾਇ ਸੌਣ ਨੂੰ ਆਇਆ॥
ਚੜ੍ਹਿਆ ਸੂਕ ਉਸ ਭਾਰਾ ਤਾਪ। ਆਖੇ ਮੈਨੂੰ ਰਖੀਂ ਬਾਪ॥
ਹਥਾਂ ਉਪਰ ਆਈ ਜਾਨ। ਡਾਢੇ ਔਖੇ ਹੋਏ ਪ੍ਰਾਨ॥
ਮੰਜੇ ਉਪਰ ਟਪੇ ਐਸਾ। ਚਣਾ ਭਠ ਮਹਿ ਭੁੱਜੇ ਜੈਸਾ॥
ਦੇਖ ਪੁਤ ਦਾ ਐਸਾ ਹਾਲ। ਸਾਡੇ ਭਾ ਦਾ ਪਿਆ ਭੁਚਾਲ॥
ਓਸੇ ਸਮਜ ਹੋਸ ਉਡ ਗਈ। ਹਥਾਂ ਪੈਰਾਂ ਦੀ ਸੀ ਪਈ॥

ਇਸਦੀ ਮਾਈ ਚਕਾਂ ਵਢੇ। ਮੈਨੂੰ ਸੌ ਸੌ ਗਾਲਾਂ ਕੱਢੇ॥
ਆਖੇ ਤੈਂ ਡੰਗਰ ਚਰਵਾਏ। ਤਾਂ ਮੁੰਡੇ ਪਰ ਇਹ ਦਿਨ ਆਏ॥
ਮੈਂ ਸ਼ਰਮਿੰਦਾ ਅਖ ਨ ਪੁੱਟਾਂ। ਜ਼ਾਰ ਜ਼ਾਰ ਅੰਝੂ ਹੀ ਸੁੱਟਾਂ॥
ਅਪਨੇ ਕਰਮਾਂ ਪਰ ਪਛਤਾਵਾਂ। ਲੱਖਾਂ ਪੀਰ ਫਕੀਰ ਮਨਾਵਾਂ॥
ਆਖਾਂ ਰਖੋ ਕੋਈ ਅੱਜ। ਜਾਨ ਬਾਲ ਦੀ ਲੈ ਕੇ ਪੱਜ॥
ਪਰ ਨਾ ਰਤੀ ਹੋਇ ਅਰਾਮ। ਪੀਲਾ ਹੋਇਆ ਰੰਗ ਬਦਾਮ॥
ਮੈਂ ਫਿਰ ਬੈਠ ਗਿਆ ਤਜ ਆਸ। ਡਾਢਾ ਮਨ ਵਿੱਚ ਹੋਇ ਉਦਾਸ॥
ਗਿਣਤੀ ਕਰਦਿਆਂ ਆਈ ਹੋਸ਼ । ਆਇਆ ਯਾਦ ਕਰਾਂ ਜੋ ਦੋਸ਼॥
ਜਿਸ ਪਰ ਚੂੜ੍ਹਿਆਂ ਦੇ ਘਰ ਜਾ ਕੇ। ਨੌਂਧਾ ਲਿਆਂਦਾ ਤੁਰਤ ਬੁਲਾਕੇ॥
ਉਸਨੂੰ ਆਖਯਾ ਕਰ ਕੁਝ ਹੀਲਾ। ਸਾਡਾ ਤਾਂ ਮੂੰਹ ਹੋ ਗਿਆ ਪੀਲਾ॥
ਜਿਸ ਪਰ ਨੌਂਧੇ ਭੰਗੀ ਬਹਿਕੇ। ਝਾੜੂ ਲੀਤਾ ਪੀਰਾ ਕਹਿਕੇ॥
ਲੱਗਾ ਪੁੱਛਨ ਮੁੰਡਿਆ ਦੱਸ। ਰੋਵੀਂ ਨਾਹੀਂ ਖਿੜ ਖਿੜ ਹੱਸ॥
ਕਯਾ ਖਾਧਾ ਅਰ ਪੀਤਾ ਅੱਜ। ਦਸੀਂ ਸੱਚ ਨ ਲਾਈਂ ਪੱਜ॥
ਤਦ ਮੁੰਡੇ ਨੇ ਸੱਚ ਸੁਣਾਇਆ। ਮੈਂ ਤਾਂ ਕੁਛ ਨਹਿ ਖਾਧਾ ਤਾਇਆ॥
ਮੱਕੀ ਦੀ ਬੇਹੀ ਇੱਕ ਰੋਟੀ। ਜੋ ਸੀ ਢਊਏ ਜੇਹੀ ਮੋਟੀ॥
ਲੱਸੀ ਨਾਲ ਉਹ ਸੀ ਖਾਧੀ। ਹੋਰ ਨ ਕੀਤੀ ਕੁਝ ਉਪਾਧੀ॥
ਫਿਰ ਨੌਂਧ ਨੇ ਪੁੱਛੀ ਏਹੁ। ਅਗਲਾ ਖਬਰ ਕੁਝ ਹੁਣ ਦੇਹੁ॥
ਬਾਹਰ ਹੱਗਣ ਮੂਤ੍ ਆਇਆ। ਫਿਰ ਉਹ ਤੈਂ ਕਿਥੇ ਕਰਵਾਇਆ॥
ਕੇਹੜੀ ਚੀਜ਼ ਓਸਦੇ ਪਾਸ। ਹੈਸੀ ਦੱਸ ਨ ਕਰ ਵਿਸ੍ਵਾਸ॥
ਤਦ ਮੁੰਡੇ ਨੇ ਦਸੀ ਸਾਰੀ। ਸੀ ਇੱਕ ਬੰਗਮੀ ਉਥੇ ਭਾਰੀ॥
ਜ਼ਿਥੇ ਮੈਂ ਚਾ ਕਰਾਂ ਪਸ਼ਾਬ। ਤਦ ਹੀ ਤੇ ਦਿਲ ਭਿਆ ਖਰਾਬ॥੧੦੧॥
ਦੋਹਰਾ॥ ਮੁੰਡੇ ਦਾ ਇਹ ਆਖਨਾਂ ਨੌਂਧੇ ਲੀਤਾ ਬੁਝ।
ਅਜਮਤ ਗੁੱਗੇ ਪੀਰ ਦੀ ਲਈ ਤੁਰਤ ਹੀ ਬੁੱਝ॥ ੧੦੨॥
ਚੌਪਈ॥ ਓਸੇ ਵੇਲੇ ਉਸ ਨੇ ਦੱਸੀ। ਪਾਓ ਬਗਮੀ ਜਾਕੇ ਲੱਸੀ॥
ਇਹ ਗੁੱਗੇ ਦੀ ਹੋਈ ਰੁੱਧ। ਕਿਧਰ ਭਟਕੀ ਤੇਰੀ ਬੁੱਧ॥
ਜਦ ਮੁੰਡੇ ਨੇ ਮੂਤਰ ਕਰਯਾ॥ ਤਾਂ ਗੁੱਗੇ ਦੇ ਸਿਰ ਪਰ ਪਰਯਾ॥
ਜਿਸ ਪਰ ਗੁੱਸੇ ਵਿੱਚ ਸੀ ਆਇਆ। ਮੁੰਡੇ ਨੂੰ ਚਾ ਤਾਪ ਚੜ੍ਹਾਇਆ॥
ਇਹ ਤਾਂ ਓਸੇ ਦਾ ਪ੍ਰਤਾਪ। ਜਿਸ ਤੇ ਚੜ੍ਹਿਆ ਭਾਰਾ ਤਾਪ॥

ਅਰ ਘਰ ਅੰਦਰ ਚੌਂਕਾ ਪਾਓ। ਸੁਚਾ ਪਾਣੀ ਭਰਕੇ ਲਿਆਓ।
ਸੁਚੀ ਆਗ ਜਗਾ ਕੇ ਫੇਰ। ਦੇਵੋ ਹੋਰ ਨ ਕਰਨੀ ਦੇਰ॥
ਅਰ ਇਸ ਮੁੰਡੇ ਨੂੰ ਹੁਣ ਲਿਆਕੇ। ਬਠਲਾਓ ਇਸ ਜਾ ਸਮਝਾਕੇ॥
ਮਥਾ ਟੇ ਕੇ ਅਗੇ ਪੀਰ। ਸੁਖੀ ਹੋਵਸੀ ਏਸ ਸਰੀਰ॥
ਅਰ ਫਿਰ ਪੰਜ ਲੌਂਗ ਕਰ ਤੱਤੇ। ਦੇਹੁ ਖੁਲਾਇ ਜਾਨ ਦੁਖ ਸੱਤੇ॥
ਜਿਸ ਪਰ ਅਸੀਂ ਇਹ ਜਦ ਕਰਜਾ। ਚਾ ਲਸੀ ਦਾ ਗਡਵਾ ਭਰਿਆ॥
ਜਾਕੇ ਬਰਮੀ ਉਪਰ ਪਾਇਆ। ਹਥ ਜੋੜ ਕੇ ਸੀਸ ਨਿਵਾਇਆ॥
ਤਦ ਹੀ ਸੁਖ ਬਾਲ ਨੂੰ ਹੋਈ। ਮੁੜ ਕੇ ਰੁਧ ਨ ਹੋਈ ਕੋਈ॥
ਅਖੀਂ ਦੇਖੀ ਜਦ ਇਹ ਗੱਲ। ਐਵੇਂ ਮਾਰੀ ਨਹੀਂ ਜਟਲ॥
ਫਿਰ ਕਿਉਂ ਨਾ ਅਸੀਂ ਮਨਾਈਏ। ਉਸਦੀ ਮਾੜੀ ਪਰ ਨਾ ਜਾਈਏ ॥
ਕਿਆ ਮੁੰਡਿਆਂ ਦੀ ਲੋੜ ਨ ਸਾਨੂੰ। ਦੇਈਏ ਡੰਗਰ ਸੌਂਪ ਤੁਹਾਨੂੰ॥
ਇਹ ਸਾਰੀ ਹੈ ਸਿੱਖਾ ਬਾਤ। ਸਾਨੂੰ ਭੁਲਦੀ ਨਾ ਦਿਨ ਰਾਤ॥ ੧੦੩॥

## ਸੈਲਾਨੀ ਸਿੰਘ

ਦੋਹਰਾ॥ ਕਿਆ ਦਸਾਂ ਇਸ ਅਕਲ ਦਾ ਜੋ ਹੈ ਤੇਰੇ ਪਾਸ।
ਆਖਨ ਜੋਗੀ ਹੈ ਨਹੀਂ ਜਿਸਦਾ ਬਣਿਆ ਦਾਸ॥ ੧੦੪॥
ਚੌਪਈ॥ ਸੁਣ ਖਾਂ ਝੰਗੜ ਸਿੰਘਾ ਬਾਤ। ਤੈ ਕਿਉਂ ਦਿਨ ਵਿੱਚ ਪਾਈ ਰਾਤ॥
ਤਾਪ ਚੜ੍ਹਨ ਪਰ ਸਾ ਘਬਰਾਇਆ। ਨੌਧਾ ਚੂੜ੍ਹਾ ਧਾਮ ਬੁਲਾਇਆ॥
ਜਿਨ ਮੰਤ੍ਰ ਗੁੱਗੇ ਦੇ ਮਾਰੇ। ਫੜ ਮੁੰਡੇ ਥੋਂ ਕਰਾ ਕੁਨਾਰੇ॥
ਇਸਤੇ ਤਾਂ ਇਹ ਸਾਬਤ ਗੱਲ। ਨੌਧਾ ਹੈਸੀ ਤਕੜਾ ਮੱਲ॥
ਜਿਨ ਗੁੱਗੇ ਨੂੰ ਮੰਤ੍ਰ ਨਾਲ। ਦਿਤਾ ਤੇਰੇ ਘਰੋਂ ਨਿਕਾਲ॥
ਅਰ ਮੁੰਡਾ ਰਾਜ਼ੀ ਕਰ ਦਿਤਾ। ਇੱਕ ਨ ਧੇਲਾ ਤੈਥੋਂ ਲਿਤਾ॥
ਜਾਨ ਚੌਧਰੀ ਤੈਨੂੰ ਆਪ। ਮੁੰਡੇ ਦਾ ਜਿਨ ਖੋਇਆ ਤਾਪ॥
ਫਿਰ ਤੂੰ ਗੁੱਗੇ ਤੇ ਕਿਉਂ ਡਰਦਾ। ਜਾ ਮਾੜੀ ਪਰ ਚੌਂਕੀ ਭਰਦਾ॥
ਉਸ ਤੇ ਨੌਧਾ ਚੂਹੜਾ ਤਕੜਾ। ਜਿਨ ਆਕੇ ਗਰਦਨ ਤੋਂ ਪਕੜਾ॥
ਜਿਨ ਗੁੱਗੇ ਨੇ ਮੁੰਡਾ ਫੜਿਆ। ਹੋ ਕੇ ਤਾਪ ਕਹਰ ਦਾ ਚੜ੍ਹਿਆ॥
ਮੂਤਣ ਪਿੱਛੇ ਇਤਨਾ ਵੈਰ। ਕੀਤਾ ਗੁਗੇ ਰਹੀ ਨ ਖੈਰ।
ਉਹ ਤਾਂ ਵਡਾ ਤੇਰਾ ਵੈਰੀ। ਜਿਸ ਦੇ ਹਥੋਂ ਚਾਹੇ ਖੈਰੀ॥
ਉਸ ਦਾ ਦਾਰੂ ਕਰ ਵਿਸ਼੍ਵਾਸ। ਪਿੰਡ ਵਿੱਚ ਹੀ ਰਖੀ ਪਾਸ॥

ਜਿਸਦਾ ਨੌਧਾ ਭੰਗੀ ਨਾਮ। ਸਿੱਧ ਕਰੂਗਾ ਤੇਰੇ ਕਾਮ॥
ਜਦ ਗੁੱਗਾ ਆਕੜ ਦਿਖਲਾਏ। ਮੁੰਡੇ ਕੁੜੀਆਂ ਤਾਪ ਚੜ੍ਹਾਏ॥
ਚੂਹੜੇ ਨੂੰ ਜਾ ਸਦ ਲਿਆਈ। ਉਸ ਤੇ ਝਾੜੂ ਚਾ ਫਿਰਵਾਈ॥
ਨੱਸ ਜਾਊਗਾ ਗੁੱਗਾ ਪੀਰ। ਫਿਰ ਨਾ ਦੇਊ ਦੁਖ ਸਰੀਰ॥
ਸੁਣ ਭੋਲਿਆ ਕਿਆ ਗਿਲ ਸੁਕਾਈ। ਰਤੀ ਅਕਲ ਨ ਤੈਨੂੰ ਆਈ॥
ਖਾਣ ਪੀਣ ਦਾ ਸਈ ਵਿਕਾਰ। ਜਿਸ ਤੇ ਮੁੰਡਾ ਭਇਆ ਬੀਮਾਰ॥
ਖਟੀ ਲੱਸੀ ਰੋਟੀ ਮੱਕੀ। ਜੋ ਤੇਰੇ ਘਰ ਹੈਸੀ ਪੱਕੀ॥
ਖਾਂਦੇ ਸਾਰ ਪਿਆ ਤੁਰ ਬਾਲ। ਰੋਗੀ ਹੋਇਆ ਉਸਦੇ ਨਾਲ।
ਜਦ ਉਸਦਾ ਬਲ 'ਜਾਂਦਾ ਰਿਹਾ। ਮੁੰਡਾ ਹੋਯਾ ਓਹੋ ਜਿਹਾ।
ਖਾਣੇ ਦਾ ਜਦ ਅਸਰ ਨ ਰਹਿੰਦਾ। ਰਾਜੀ ਹੋਇ ਆਦਮੀ ਬਹਿੰਦਾ॥
ਜੇਕਰ ਪੀਂਦਾ ਕੋਈ ਸ਼ਰਾਬ । ਪਤ ਅਪਨੀ ਨੂੰ ਕਰੇ ਖਰਾਬ॥
ਬੋਲੇ ਆਲ ਬਤਾਲਾ ਊਤ। ਜਿਕੁਰ ਸਿਰ ਨੂੰ ਚੜ੍ਹਿਆ ਭੂਤ॥
ਪਰ ਜਦ ਅਸਰ ਓਸਦਾ ਲਹਿੰਦਾ। ਪਹਿਲੇ ਵਾਂਗਰ ਹੋ ਨਰ ਬਹਿੰਦਾ॥
ਇਸੇ ਤਰ੍ਹਾਂ ਉਸ ਮੱਕੀ ਰੋਟੀ। ਮਾਝੀ ਲੱਸੀ ਬੂਰੀ ਝੋਟੀ॥
ਖਾ ਪੀ ਕੇ ਉਨ ਤਾਪ ਚੜ੍ਹਾਇਆ। ਤੈਂ ਗੁੱਗਾ ਹੀ ਚੁਕ ਬਣਾਇਆ॥
ਘਰ ਦੇ ਵਿੱਚ ਲਿਆਇਆ ਚੂਹੜੇ। ਆਦਰ ਨਾਲ ਬਿਠਾਏ ਮੂੜੇ॥
ਅਰ ਉਸ ਤੇ ਝਾੜੇ ਕਰਵਾਏ। ਬਰਮੀ ਵਿੱਚ ਦੁਧ ਚਾ ਪਾਏ॥
ਕਿਹੜੀ ਕਾਰੇ ਲੱਗਾ ਆਕੇ। ਸ਼ਰਮ ਨ ਆਈ ਪੈਂਚ ਸਦਾ ਕੇ॥
ਭਲਿਆ ਪੁਰਸ਼ਾ ਦੁਖ ਸੁਖ ਸਾਰੇ। ਦੇਹੀ ਦਾ ਹਨ ਭੋਗ ਤੁਮਾਰੇ॥
ਤਿਸ ਪਰ ਗੁੱਗਾ ਮੀਰਾਂ ਪੀਰ। ਕਰਦਾ ਕੁਝ ਨ ਕੋਇ ਫਕੀਰ॥
ਇਹ ਸਭ ਹੈ ਮਨ ਦਾ ਭਟਕਾਨਾ। ਮੂਰਖ ਦਾ ਲਾ ਕਿਤੇ ਟਕਾਨਾ॥
ਅਗੇ ਨੂੰ ਇਹ ਕੰਮ ਨ ਕਰਨਾ। ਗੁੱਗੇ ਦਾ ਨਾ ਪਾਣੀ ਭਰਨਾ॥
ਜੇ ਘਰ ਵਿੱਚ ਹੋ ਜਾਇ ਬੀਮਾਰੀ। ਸੱਦ ਹਕੀਮ ਕਰਾਈ ਕਾਰੀ॥
ਜਿਸਤੇ ਸਭੋ ਹੋਸੀ ਖੈਰ। ਸੱਪਾਂ ਦੇ ਨਾ ਪੂਜੀ ਪੈਰ॥
ਅਜ ਜੋ ਦੁਧ ਖੁੱਡ ਵਿੱਚ ਪਾਵੇਂ। ਬਾਲਾਂ ਨੂੰ ਕਿਉਂ ਨਹੀਂ ਪਲਾਵੇਂ॥
ਜਿਸ ਨੂੰ ਪੀ ਕੇ ਹੋਨ ਜੁਆਨ। ਕੰਮ ਕਰਨ ਅਰ ਪੀਵਨ ਖਾਨ॥
ਤੈਂ ਜੋ ਬਰਮੀ ਵਿੱਚ ਮੁਧਾਇਆ। ਉਸ ਥੋਂ ਹਥ ਕਹੋ ਕੀ ਆਇਆ॥
ਅਗੇ ਨੂੰ ਇਹ ਕੰਮ ਨ ਕਰਨਾ। ਗੁੱਗੇ ਵੁਗੇ ਤੇ ਨਹੀਂ ਡਰਨਾ॥
ਖਾਹੁ ਪੀਉ ਅਰ ਮੌਜ ਉਡਾਉ। ਬਹਿ ਕੇ ਚੰਗੇ ਕੰਮ ਕਰਾਉ॥੧੦੫॥

## ਬੂਝੜ ਸਿੰਘ

ਦੋਹਰਾ-ਹੋਣੀ ਸੀ ਸੋ ਹੋ ਗਈ ਹੁਣ ਤਾਂ ਭਾਈ ਬਾਤ॥
ਦੁਸ਼ਮਣ ਨੂੰ ਭੀ ਨਾ ਪਵੇ ਐਸੀ ਔਖੀ ਰਾਤ॥ ੧੦੬॥
ਚੌਪਈ॥ ਭਾਵੇ ਸੱਚੀ ਤੇਰੀ ਗੱਲ। ਮੇਰਾ ਮਨ ਤਦ ਗਿਆ ਸਚੱਲ॥
ਪਰ ਹੁਣ ਉਸ ਨੂੰ ਕੀ ਹੈ ਕਹਿਣਾ। ਅਕਸਰ ਭੁੱਲ ਚੁੱਕ ਵਿੱਚ ਰਹਿਣਾ॥
ਪਰ ਉਹ ਜੈਸਾ ਇੱਕ ਇੱਕਰਾਰ। ਸੁੱਖ ਦੇਣ ਦਾ ਰਿਹਾ ਉਧਾਰ॥
ਸੋ ਤਾਂ ਕਰਨਾ ਚਾਹੀਏ ਪੂਰਾ। ਅਰ ਨਾ ਰਖਣਾ ਬਨੇ ਅਧੂਰਾ॥
ਜਿਸਤੇ ਹੁਣ ਮੈਂ ਕਰਾਂ ਨ ਦੇਰ। ਮੁੜਕੇ ਬਾਤਾਂ ਕਰਸਾਂ ਫੇਰ॥
ਚਲ ਭਈ ਮੁੰਡਿਆ ਕਰ ਲੈ ਦੌੜ। ਸਿਰ ਪਰ ਬੰਨ੍ਹ ਖੇਸ ਦਾ ਮੌੜ॥
ਧੁਰ ਮਾੜੀ ਦੇ ਜਾਈਂ ਅੱਗੇ। ਜਾਂਦੇ ਸ਼ੇਰ ਜਿਵੇਂ ਹਨ ਵੱਗੇ।
ਇਤਨਾ ਕਹਤ ਜਦ ਉਹ ਤੁਰਿਆ। ਤਦ ਮੈਂ ਬਦਲ ਵਾਂਗਰ ਘੁਰਿਆ॥
ਕੇਹਾ ਗਰਜ ਕੇ ਸੁਣ ਓਇ ਊਤ। ਹੁਣ ਤਾਂ ਤੈਨੂੰ ਲਗਾ ਭੂਤ॥
ਪਰ ਤੂੰ ਫਿਰ ਮੁੜ ਕੇ ਜਦ ਆਵੇਂ। ਇਸ ਵਕਤ ਨੂੰ ਪਛੋਤਾਵੇ॥
ਸੋਈ ਹੋਈ ਓਹੋ ਗੱਲ। ਜਦ ਉਹ ਮੁੜਿਆ ਘਰ ਦੇ ਵੱਲ॥
ਭਾਦੋਂ ਦੀ ਧੁੱਪ ਜਦ ਪਈ। ਸਾਰੀ ਹੋਸ਼ ਤਦੋਂ ਹੀ ਗਈ॥
ਲਗਿਆ ਧੱਕਾ ਹੋ ਭਸ ਗਿਆ। ਅੱਜ ਤੀਕ ਮੰਜੇ ਪਰ ਪਿਆ॥
ਚੰਗਾ ਗੁੱਗਾ ਸੇਵਿਆ ਜਾਇ। ਪਿਆ ਰੇਓੜੀਆਂ ਬੈਠਾ ਖਾਇ॥
ਫਿਰ ਕਰ ਗਲ ਅਸਾਂ ਦੀ ਯਾਦ। ਡਾਢਾ ਕਰਦਾ ਹੈ ਫਰਿਆਦ॥
ਹੁਣ ਪਛਤਾਇਆਂ ਤੇ ਕਯਾ ਹੁੰਦਾ। ਬੈਠਾ ਝੂਰ ਅਕਲ ਦਾ ਕੁੰਦਾ॥
ਇਤਨਾ ਆਖ ਗਿਆ ਮੈਂ ਡੇਰੇ। ਓਥੇ ਜਾਇ ਹੋਰ ਪੁਨ ਘੇਰੇ॥ ੧੦੭॥

## ਗੁਰਬਲਭ ਸਿੰਘ

ਦੋਹਰਾ- ਇਹ ਬੂਝੜ ਤਾਂ ਸੱਚ ਹੀ ਹੈ ਸੀ ਬੂਝੜ ਠੀਕ॥
ਜਿਸ ਨੇ ਆਪ ਗੁਵਾਇ ਫਿਰ ਨਕੋਂ ਕਢੀ ਲੀਕ॥ ੧੦੮॥
ਚੌਪਈ॥ ਇਹ ਤਾਂ ਸੁਣ ਲੀਤੀ ਮੈਂ ਸਾਰੀ। ਬੂਝੜ ਮਰਿਆ ਹੋਇ ਵਿਗਾਰੀ॥
ਪਰ ਫਿਰ ਅਗੇ ਸੀ ਕੀ ਹੋਇਆ। ਤੁਸੀਂ ਭਰਮ ਸੀ ਕਿਸਦਾ ਖੋਇਆ॥
ਉਹ ਸਾਰਾ ਭੀ ਦਿਓ ਸੁਣਾਇ। ਜਿਸ ਤੇ ਸ਼ਾਂਤ ਰਿਦੇ ਆ ਜਾਏ॥ ੧੦੯॥
ਦੋਹਰਾ- ਇਤਨੇ ਹੀ ਪਰ ਬੱਸ ਹੈ ਕਯਾ ਕੁਛ ਕੀਤੀ ਹੋਰ॥
ਦਿੱਤੇ ਹੋਰ ਸਵਾਰ ਤੈਂ ਜੋ ਗੁਰ ਘਰ ਦੇ ਚੋਰ॥ ੧੧੦॥

## ਸੈਲਾਨੀ ਸਿੰਘ

ਦੋਹਰਾ- ਫਿਰ ਮੈਂ ਤੁਰ ਕੇ ਪਿੰਡ ਵਿੱਚ ਪਹੁੰਚਿਆ ਕਰਦਾ ਸੈਲ॥
ਏਹੋ ਗੱਲਾਂ ਹੋਈਆਂ ਸਿੰਘਨੀਆਂ ਦੇ ਗੈਲ॥ ੧੧੧॥
ਚੌਪਈ। ਜਦ ਦੇਖਜਾ ਬਹੁਤੀ ਮੈ ਜਾਗਾ। ਗੁੱਗਾ ਵਾਂਗ ਉਲਹੇ ਲਾਗਾ॥
ਕਈ ਲੜਕੀਆਂ ਬਸਤ੍ਰ ਪਾਏ। ਹੱਥਾਂ ਵਿੱਚ ਥਾਲ ਪਕੜਾਏ॥
ਅਰ ਕੁਝ ਜੁਆਨਾਂ ਜੋ ਮੁਟਿਆਰ। ਲਾ ਜੰਦੇ ਤੁਰੀਆਂ ਘਰ ਬਾਰ॥
ਫਿਰ ਬੁਢੀਆਂ ਭੀ ਕਿਤਨੀ ਮਾਈਆਂ। ਗੁੱਗੇ ਦੀ ਮਾੜੀ ਵਲ ਧਾਈਆਂ॥
ਦੇਖ ਜਿਨ੍ਹਾ ਨੂੰ ਜਾਣ ਕਰਾਹ। ਆਖੀ ਮੈ ਗਿਆ ਲਗਿਆਪਾਹੁ॥
ਕਿਥੇ ਨੂੰ ਹੋ ਤੁਸੀਂ ਤਿਆਰ। ਬਸਤਰ ਲੀੜੇ ਲਏ ਸੁਵਾਰ॥
ਹੈ ਕੋਈ ਇਸ ਨਗਰ ਬਜ਼ਾਹੁ। ਜਿਸ ਪਰ ਕਰਸੋ ਏਹੁ ਉਮਾਹੁ॥
ਯਾ ਕੋਈ ਹੈ ਸਾਦੀ ਹੋਰ। ਜਿਸ ਤੇ ਲਾਵੋ ਤੁਮ ਘਨ ਘੋਰ॥
ਜਿਸ ਨੂੰ ਸੁਣਕੇ ਤੋ ਇੱਕ ਮਾਈ। ਮੇਰੇ ਪਾਸ ਅਗੇਰੇ ਆਈ॥
ਲਗੀ ਕਹਨ ਅੱਜ ਹੈ ਮੇਲਾ। ਕੁੜੀਆਂ ਖਰਚਣ ਪੈਸਾ ਧੇਲਾ॥
ਗੁਗੇ ਦੀ ਮਾੜੀ ਪਰ ਜਾਕੇ। ਮਥੇ ਟੇਕਨ ਸੀਸ ਝੁਕਾਕੇ॥
ਜਿਨ ਪਰ ਇਹ ਸਭ ਹੋਈਆਂ ਤਿਆਰ।
ਖੇਡਣ ਨਾਲ ਬਾਲਕਾਂ ਪਜ਼ਾਰ॥ ੧੧੨॥
ਜਿਸ ਪਰ ਮੈਂ ਇਹ ਸੁਖਨ ਸੁਣਾਇਆ।
ਇਹ ਤਾਂ ਤੁਸੀਂ ਅਨਰਥ ਕਮਾਇਆ॥
ਸੂਰਤ ਸਿੰਘਾਂ ਦੀ ਹੈ ਮਾਈ। ਖਾਂਦੇ ਗੁਰ ਦੀ ਤੁਸੀਂ ਕੁਮਾਈ॥
ਫੇਰ ਉਹ ਦੇਣ ਹਾਰ ਵਿਸਾਰ। ਗੁੱਗੇ ਦੀ ਵਲ ਹੋਈਆਂ ਤਿਆਰ॥
ਪਰ ਮੈਂ ਪੁਛਦਾ ਤੈਨੂੰ ਮਾਈ। ਜਾਣ ਮੁਝ ਨੂੰ ਅਪਨਾਂ ਭਾਈ॥
ਦਸੀਂ ਨਾਉ ਆਪਨਾਂ ਜੋਇ। ਦੱਸਨ ਅੰਦਰ ਸ਼ਰਮ ਨ ਕੋਇ॥ ੧੧੩॥

## ਪਰੇਮ ਕੌਰ

ਦੋਹਰਾ॥ ਪ੍ਰੇਮ ਕੌਰ ਹੈ ਨਾਮ ਮੁਹਿ ਸੱਦਨ ਮੇਰੇ ਸਾਕ॥
ਆਖੋ ਜਹੈ ਆਖਨਾਂ ਮੇਰੇ ਤਾਂਈ ਵਾਕ॥ ੧੧੪॥
ਚੌਪਈ॥ ਘਰ ਵਾਲਾ ਹੈ ਨੰਬਰਦਾਰ। ਚੰਗਾ ਸਾਡਾ ਹੈ ਰੁਜ਼ਗਾਰ॥
ਵਡੇ ਸੁਖੀ ਹਾਂ ਇਸ ਜਗ ਉੱਤੇ। ਸੜਦੇ ਸਾਨੂੰ ਲੋਕ ਨਿਪੁੱਤੇ॥

ਬਾਹਾਂ ਵਾਲੇ ਇਜ਼ਤ ਦਾਰ। ਮੱਝੀ ਗਾਈਂ ਦੂਧ ਬਹਾਰ॥
ਇਹ ਸਾਡੇ ਘਰ ਦੀ ਹੈ ਚਾਲ। ਅਸੀਂ ਨ ਬੁਰੇ ਕਿਸੀ ਦੇ ਨਾਲ॥
ਕਹੁ ਭਾਈ ਤੈਂ ਕਜਾ ਹੈ ਕਹਿਣਾ। ਰਹੋ ਕੋਈ ਦਿਨ ਜੇ ਹੈ ਰਹਿਣਾ॥੧੧੫॥

## ਸੈਲਾਨੀ ਸਿੰਘ

ਦੋਹਰਾ॥ ਗੱਲਾਂ ਤੇ ਤਾਂ ਪ੍ਰੇਮ ਹੀ ਦਿਸੇ ਮਾਈ ਵਿੱਚ॥
ਪਰ ਇਹੋ ਇੱਕ ਬੁਰੀ ਹੈ ਗੁੱਗੇ ਵਾਲੀ ਖਿਚ ॥ ੧੧੬॥
ਚੌਪਈ॥ ਸੁਣ ਮਾਈ ਮੈਂ ਪੁਛਾਂ ਏਹੁ। ਇਸਦਾ ਉਤਰ ਮੈਨੂੰ ਦੇਹੁ॥
ਤੂੰ ਹੀ ਟਬਰ ਦੀ ਪ੍ਰਧਾਨ। ਲੰਬਰਦਾਰੀ ਪੈਹਨਣ ਖਾਨ॥
ਸਭ ਪ੍ਵਾਰ ਵਧਾਇਆ ਕਰਤੇ। ਮਿਲੇ ਵਸਤ ਜੋ ਮੰਗੇਂ ਘਰ ਤੇ॥
ਫਿਰ ਤੈਂ ਇਹ ਕੀ ਫੜੀ ਕੁਚਾਲ। ਭੂਰੇ ਕੀਤੇ ਅਪਨੇ ਥਾਲ॥
ਧੀਆਂ ਨੂਹਾਂ ਲੈ ਕੇ ਕੱਲੀ। ਘਰ ਥੋਂ ਕਢ ਟੁਰੀ ਤੂੰ ਝੱਲੀ॥
ਗਹਿਣੇ ਭਰੀਆਂ ਪੋਰੀ ਪੋਰੀ। ਬੰਨ ਟੋਲੀਆਂ ਰਸਤੇ ਤੋਰੀ॥
ਜਿਥੇ ਫਿਰਸਨ ਲੋਗ ਹਜ਼ਾਰ । ਨੰਗੇ ਭੁਖੇ ਤੇ ਬਦਕਾਰ॥
ਤੇਰੀ ਨੂੰਹਾਂ ਵੱਲੇ ਤਕਨ। ਬੁਰਾ ਬੋਲਦੇ ਮੂਲ ਨ ਥੱਕਨ॥
ਫਿਰ ਧੀਆਂ ਤੈਂ ਅੱਗੇ ਲਾਈਆਂ। ਜਿਉਂ ਕਰ ਹੋਵਨ ਵਸਤ ਪਰਾਈਆਂ॥
ਦੇਖਨ ਲੁੱਚੇ ਗੁੰਡੇ ਲੋਗ। ਗਾਉਨ ਗੀਤ ਜੁ ਹੋਨ ਅਜੋਗ॥
ਰੇਲੂ ਦੀ ਪਾਉਨ ਪਰਹੇਲੀ। ਰਾਂਝਾ ਮਿਰਜਾ ਗਾਉਨ ਲੇਲੀ॥
ਪਏ ਨਗੋਜ਼ੇ ਓਹ ਬਜਾਵਨ। ਸ਼ਰਮ ਨ ਕਰਨ ਲੁੱਡੀਆਂ ਪਾਵਨ॥
ਅਰ ਪਰਹੇਲੀ ਪਾ ਕੇ ਗੰਦੀ। ਕਰਦੇ ਦ੍ਰਿਸ਼ਟ ਤੁਸਾਂ ਵਲ ਮੰਦੀ॥
ਦੇਖ ਜੁਆਨਾਂ ਫਿਰ ਸ਼ਰਮਾਉਨ। ਅਖੀਂ ਉਪਰ ਪੱਲੇ ਪਾਉਨ॥
ਕਿਆ ਇਹ ਨਹੀਂ ਸ਼ਰਮ ਦੀ ਬਾਤ। ਜੋ ਤੂੰ ਲੱਗੀ ਕਰਨੇ ਮਾਤ॥
ਫਿਰ ਜੋ ਭੀੜ ਵਿੱਚ ਆ ਗਏ। ਮਿੱਧ ਜਾਣ ਹੇਠਾਂ ਡਿਗ ਪਏ॥
ਫਿਰ ਤੂੰ ਦੇਖ ਕੌਣ ਸੁਧ ਲੇਊ। ਕੌਣ ਉਲਾਂਭਾ ਕਿਸਨੂੰ ਦੇਓ॥
ਅਰ ਜੇ ਟੱਕਰ ਜਾਸਨ ਚੋਰ। ਉਲਟਾ ਕੰਮ ਕਰੇਸਨ ਹੋਰ॥
ਲਾਹੁਣ ਗਹਿਣੇ ਕੱਪੜੇ ਸਭ। ਮਾਰ ਕਿਸੇ ਨੂੰ ਸੁੱਟਨ ਦੱਭ॥
ਫਿਰ ਰੋ ਰੋ ਕੇ ਪੁੱਟੇਂ ਝਾਟਾ। ਸਭ ਪਾਸਿਜਾਂ ਦਾ ਹੋਊ ਘਾਟਾ॥
ਤਾਂਤੇ ਤੈਂ ਜੋ ਚਾਵਣ ਚਾਇਆ।
ਸੋ ਹੈ ਸਭ ਫਲ ਬੁਰਾ ਲਿਆਇਆ॥ ੧੧੭॥

## ਪਰੇਮ ਕੌਰ

ਦੋਹਰਾ।। ਗੱਲਾਂ ਤਾਂਤੈਂ ਆਖੀਆਂ ਭਾਈ ਸਭੋ ਸੱਚ।
ਪਰ ਕਜ਼ਾ ਕਰੀਏ ਅਸਾਂ ਦੇ ਮਨ ਅੰਦਰ ਹੈ ਕੱਚ।। ੧੧੮।।
ਚੌਪਈ।। ਏਹੁ ਔਤਰਗਾ ਮਨ ਦਾ ਭਰਮ। ਰਹਿਣੇ ਮੂਲ ਨ ਦਿੰਦਾ ਧਰਮ।।
ਇਹ ਹੈ ਸਾਡੀ ਸੁੱਖੀ ਸੁੱਖ। ਡਾਢੇ ਵੇਲੇ ਸੀ ਜਦ ਦੁੱਖ।।
ਇੱਕ ਵਾਰ ਨਾ ਜੰਮੇ ਦੁਧ। ਅਸੀਂ ਨ ਰਖੀ ਸੀ ਕੁਛ ਸੁੱਧ।।
ਤਦ ਗੁੱਗੇ ਦੀ ਰਖੀ ਥੇਈ। ਅਰ ਇਹ ਆਖ ਮੁਖੋਂ ਸੀ ਲੇਈ।।
ਹੇ ਪੀਰਾ ਤੇਰੇ ਦਰ ਜਾਈਏ। ਮਾੜੀ ਉਪਰ ਦਹੀਂ ਚੜ੍ਹਾਈਏ।।
ਫਿਰ ਭਾਈ ਜਾਮਨ ਜਦ ਪਾ ਕੇ। ਰਾਤ ਰੱਖਜਾ ਦੁਧ ਜਮਾ ਕੇ।।
ਤਦ ਦਿਨ ਚੜ੍ਹਦੇ ਜਮਜਾ ਚੱਕਾ। ਐਨ ਦਹੀਂ ਦਾ ਡਾਢਾ ਪੱਕਾ।।
ਜਿਸ ਪਰ ਅਜ ਅਸੀਂ ਮਿਲ ਸਾਰੇ। ਨਿਕੇ ਵਡੇ ਬਾਲ ਵਿਚਾਰੇ।।
ਉਸਦੀ ਸੁਖ ਚੜ੍ਹਾਉਨ ਚੱਲੇ। ਜੰਦੇ ਲਾਏ ਘਰਾਂ ਨੂੰ ਕੱਲੇ।।
ਪਰ ਹੈ ਤੈਂ ਜੋ ਬਾਤ ਸੁਣਾਈ। ਸੋ ਭੀ ਬੁਰੀ ਨਹੀਂ ਹੈ ਭਾਈ।। ੧੧੯।।

## ਸੈਲਾਨੀ ਸਿੰਘ

ਦੋਹਰਾ-ਜੇ ਮੇਰੀ ਤੂੰ ਗੱਲ ਜਾਣੈ ਅੱਛੀ ਮਾਤ।।
ਤਾਂ ਕਿਉਂ ਘਰ ਤੇ ਜਾਂਵਦੀ ਪੈਣ ਲਗੀ ਜਦ ਰਾਤ।। ੧੨੦।।
ਚੌਪਈ।। ਦਹੀ ਜਮਾਉਣ ਪਿੱਛੇ ਭੁੱਲੀ। ਬੇਰਾਂ ਵਾਂਗ ਇਕੱਠੀ ਡੁੱਲੀ।।
ਜਿਸ ਤੇ ਗੱਲ ਫੂਹੜਾਂ ਵਾਲੀ। ਤੈਂ ਮਾਈ ਜੀ ਮੁਖੋਂ ਨਿਕਾਲੀ।।
ਸੁਘੜੀ ਤੀਮੀ ਜੋ ਹੁਸ਼ਜਾਰ। ਦੁਧ ਨਾ ਜੰਮੇ ਲੈਣ ਵਿਚਾਰ।।
ਸਰਦੀ ਗਰਮੀ ਭਾਂਡਾ ਹੱਲੇ। ਯਾ ਜਾਮਨ ਜੇ ਪਾਈਏ ਥੱਲੇ।।
ਤਾਂ ਨਾ ਦਹੀ ਜੰਮਸੀ ਚੰਗਾ। ਭੁਲ ਜਾਇ ਜੇ ਹੋ ਬੇਢੰਗਾ।।
ਤਾਂ ਤੇ ਵਡੀ ਬਾਤ ਨਹੀਂ ਇਹ। ਜਿਸ ਪਰ ਜਾਵੇਂ ਫਕਨ ਖੇਹ।।
ਤੇਰਾ ਦਹੀ ਜਮਾਇਆ ਪੀਰ। ਕਰਾਮਾਤ ਇਹ ਸਮਝੀ ਧੀਰ।।
ਪਰ ਜੋ ਲੋਗ ਨ ਗੁੱਗਾ ਮੰਨਨ। ਕਜ਼ਾ ਨਾ ਦੁਧ ਉਨ੍ਹਾਂ ਦੇ ਜੰਮਨ।।
ਜੇ ਜੰਮਨ ਤਾਂ ਕੀ ਹੈ ਕਾਰਨ। ਕਿਸ ਤੇ ਸੌਂਦੇ ਪੈਰ ਪਸਾਰਨ।।
ਤਾਂ ਤੇ ਘਰ ਵਿੱਚ ਬੈਠ ਸਿਆਣੀ। ਕਿਆ ਤੂੰ ਭੀ ਹੋ ਗਈ ਇਆਣੀ।।
ਦੁਧ ਜਮਾਇਨ ਦਾ ਜੋ ਰਾਹੁ। ਸੋ ਮੈਂ ਦੱਸਾਂ ਨਾ ਹੁਣ ਜਾਹੁ।।

ਪਹਿਲੇ ਖੂਬ ਕਾੜ੍ਹਨਾ ਚਹੀਏ। ਉਬਲਨੇ ਤੇ ਤਕੜੇ ਰਹੀਏ॥
ਫਿਰ ਮੱਖਨ ਨੂੰ ਦੂਹੁ ਕੇ ਹੋਰ। ਤੱਤਾ ਕਰੋ ਅੱਗ ਦੇ ਜੋਰ॥
ਫਿਰ ਕਰ ਠੰਡਾ ਉਸਨੂੰ ਚੰਗਾ। ਰਖੋ ਪਾਸ ਜਾਗ ਦਾ ਪੰਗਾ।,।
ਫਿਰ ਜਮਾਉਨੀ ਦੇ ਵਿੱਚ ਪਾਓ। ਦੋਨੋਂ ਵੇਲੇ ਦਾ ਇੱਕ ਥਾਓ॥
ਮਗਰੋਂ ਲਾਓ ਥੋੜ੍ਹੀ ਜਾਗ । ਜੋ ਹੈ ਦਹੀ ਜਮਾਉਨ ਲਾਗ।
ਰਖੋ ਟੇਕ ਅਮਨ ਦੇ ਨਾਲ। ਸਰਦੀ ਗਰਮੀ ਤੋਂ ਸੰਭਾਲ॥
ਦਿਨ ਚੜ੍ਹਦੇ ਨੂੰ ਜੰਮੇ ਐਸਾ। ਰਿੜਕਨ ਤਾਂਈ ਚਾਹੀਏ ਜੈਸਾ॥
ਇਤਨੀ ਬਾਤ ਨ ਸੋਚੈਂ ਮਾਈ। ਪੈਂਡਾ ਕਰਨੈ ਨੂੰ ਉਠ ਧਾਈ॥
ਬੈਠ ਘਰੇ ਨਾ ਭਟਕਨ ਜਾਹ। ਫਿਰਨਾ ਨਹਿ ਬੁਢੀਆਂ ਦਾ ਰਾਹ॥
ਤੈਨੂੰ ਫਿਰਦੀ ਦੇਖਣ ਨੂਹਾਂ। ਫਿਰਨ ਕੱਛਦੀ ਨੱਗਰ ਜੂਹਾਂ॥
ਅਰ ਧੀਆਂ ਹੋ ਬੇਮੁਹਾਰ। ਕਰਨ ਸਾਹੁਰਿਆਂ ਜਾਇ ਖੁਆਰ॥
ਇਹ ਫਲ ਗੁੱਗਾ ਤੈਨੂੰ ਦੇਊ। ਘਰ ਦੀ ਇਜ਼ਤ ਸਾਰੀ ਲੇਊ॥
ਮੈਂ ਤੈਨੂੰ ਹੈ ਦਿਤੀ ਮੱਤ। ਲੈ ਲੈ ਪਤਯਾ ਸਾਂਭ ਕੁਮੱਤ॥ ੧੨੧॥

## ਪ੍ਰੇਮ ਕੌਰ

ਦੋਹਰਾ- ਇਸ ਵਿੱਚ ਤਾਂ ਕੁਛ ਬੁਰਾ ਨਾ ਦੱਸਜਾ ਭਾਈ ਤੁੱਧ॥
ਜੇ ਸਮਝਨ ਇਹ ਬੁਢੀਆਂ ਤਾਂ ਆ ਜਾਵੇ ਬੁੱਧ॥ ੧੨੨॥
ਚੌਪਈ॥ਮੈਂ ਸਭ ਕੁੜੀਆਂ ਨੂੰ ਸਮਝਾਵਾ।ਚੋਰਾਂ ਦਾ ਡਰ ਆਖ ਸੁਣਾਵਾਂ॥
ਅਰ ਬਕਨ ਦੀ ਆਖਾਂ ਗੱਲ। ਘੱਟੇ ਅੰਦਰ ਰਹੇ ਨ ਭੱਲ॥
ਇਤਨਾ ਕਹਿ ਕਰ ਬੋਲੀ ਫੇਰ। ਆਓ ਧੀਓ ਕਰੋ ਨ ਦੇਰ॥
ਕਜਾ ਚੰਗਾ ਹੋਵੇ ਜੇ ਸਭ। ਘਰ ਵਿੱਚ ਹੀ ਬਹਿ ਰਹੀਏ ਫੱਬ॥
ਖੂਬ ਬਨਾ ਕੇ ਚੰਗੇ ਖਾਣੇ। ਖਾਇ ਖਾਇ ਕੇ ਬਣੇ ਸਿਆਣੇ।
ਗੰਦੇ ਗੀਤ ਨ ਸੁਣਸਾਂ ਕੰਨੀ। ਘੱਟੇ ਦੀ ਨਾ ਪੈਸੀ ਅੰਨ੍ਹੀ॥
ਹੋਰ ਥਕੇਵਾਂ ਨਾ ਦੁਖ ਦੇਊ। ਚੋਰ ਚਕਾਰ ਨ ਕੌਡੀ ਲੇਊ॥
ਗੁੱਗੇ ਦੇ ਪਿਓ ਦਾ ਕੀ ਦੇਣਾ। ਅਰ ਸਾਥੋਂ ਉਸਨੇ ਕੀ ਲੈਣਾ॥
ਉਹ ਤਾਂ ਸਾਡਾ ਪੀਰ ਨ ਕੋਈ। ਮੰਨਾਣ ਉਸਨੂੰ ਮੂਰਖ ਜੋਈ॥
ਅਸੀਂ ਗੁਰੂ ਦੇ ਸਿੰਘ ਪਜਾਰੇ। ਉਸ ਪਰ ਹੀ ਚਹੀਏ ਇਤਬਾਰੇ॥੨੩॥
ਦਸੋ ਜੋ ਹੈ ਚਿਤ ਤੁਸਾਡੇ। ਸੌਰਨ ਸਾਰੇ ਕੰਮ ਅਸਾਡੇ॥੧੨੩॥

## ਧੀਆਂ ਅਤੇ ਨੋਹਾਂ

ਦੋਹਰਾ- ਅੰਮਾਂ ਤੈ ਤਾਂ ਅਸਾਂ ਨੂੰ ਦੂਖੋਂ ਲਿਆ ਬਚਾਇ॥
ਨਹੀਂ ਸੰਝ ਨੂੰ ਆਉਂਦੇ ਖੁੱਚੀਂ ਘੱਟਾ ਪਾਇ॥ ੧੨੪॥
ਚੌਪਾਈ॥ ਤੈਥੋਂ ਡਰਦੇ ਅਸੀਂ ਨ ਆਖੀ। ਤੈ ਤਾਂ ਸਮਝ ਲਈ ਸਭ ਸਾਖੀ॥
ਕਈ ਕੰਮ ਹਨ ਘਰਦੇ ਸਾਡੇ। ਸਭ ਰਹਿ ਜਾਂਦੇ ਗਏ ਤੁਸਾਡੇ॥
ਮੈਂ ਪਰਸੋਂ ਫੁਲਕਾਰੀ ਲਾਈ। ਉਹ ਛੇਤੀ ਮੈਂ ਚਹਾਂ ਮੁਕਾਈ॥
ਜੇਕਰ ਅੱਜ ਪੰਧ ਮੈਂ ਕਰਦੀ। ਪੰਜ ਦਿਹਾੜੇ ਥਕੀ ਮਰਦੀ॥
ਜਿਸ ਤੇ ਹੁਣ ਤਾਂ ਕਰਦੀ ਕੰਮ। ਤਨ ਹੈ ਸੁਖੀ ਨ ਮੁਕੇ ਦੰਮ॥
ਇਸੀ ਤਰਾਂ ਨੂੰਹਾਂ ਨੇ ਕਿਹਾ। ਅੰਮਾ ਜਾਣਾ ਸਾਡਾ ਰਿਹਾ॥
ਜ਼ੇ ਘਰ ਵਿੱਚ ਹੈ ਸਭ ਕੁਛ ਸਾਡੇ। ਪਾ ਰਹੀਆਂ ਸੁਖ ਆਇ ਤੁਸਾਡੇ॥
ਤਾਂ ਘਟਾ ਛਾਣੇ ਕੀ ਹੋਊ। ਸਗੋਂ ਇਜ਼ਤ ਅਪਨੀ ਖੋਊ॥
ਅਸੀਂ ਘਰਾਣੇ ਦੀਆਂ ਨੂਹਾਂ। ਚੰਗਾ ਨਹੀਂ ਕੱਛੀਏ ਜੂਹਾਂ॥
ਕੱਤੇ ਵਿਹੜੇ ਚਰਖਾ ਡਾਹੁ। ਬੁਰਾ ਤੀਮੀਆਂ ਨੂੰ ਹੈ ਰਾਹੁ॥
ਘਰ ਨੂੰ ਲਾਕੇ ਆਈਏ ਜੰਦੇ । ਜੇਹੜੇ ਲੱਗਨ ਸਾਨੂੰ ਮੰਦੇ॥
ਅਸੀਂ ਭਲਾ ਗੁੱਗੇ ਤੇ ਮਾਈ। ਕਿਆ ਲੈਣਾ ਹੈ ਵਾਂਗ ਸੁਦਾਈ॥
ਦੁਧ ਪੁੱਤ ਅਰ ਸਭ ਅਸਾਡੇ। ਕੋਈ ਕਮੀ ਨ ਹਈ ਤੁਸਾਡੇ॥
ਤਾਂ ਤੇ ਚੰਗੀ ਸੋਚੀ ਅੰਮਾ। ਛੁਟੇ ਕਰਨੋਂ ਕੰਮ ਨਕੰਮਾ॥
ਇਤਨਾ ਆਖ ਸਭੋ ਬਹਿ ਗਈਆਂ। ਸਭ ਦੁਖਾਂ ਤੇ ਜੋ ਬਚ ਰਹੀਆਂ॥ ੧੨੫॥

## ਗੁਰ ਬਲਭ ਸਿੰਘ

ਦੋਹਰਾ- ਇਹ ਮਾਈ ਤਾਂ ਬਹੁਤ ਸੀ ਸੁਘੜ ਘਰਾਣੇ ਦਾਰ॥
ਜਿਸ ਨੈ ਤੇਰੇ ਕਹਿਣ ਪਰ ਕਰ ਲੀਤਾ ਇਤਬਾਰ॥ ੧੨੬॥
ਮੈਨੂੰ ਤਾਂ ਇਹ ਦਿਸਦਾ ਹੋਣ ਪੇਉ ਕੇ ਸਿੱਖ॥
ਅੰਸ ਜਿਨਾਂ ਦੀ ਹੇਠ ਤੇ ਭੌਂਦੀ ਪਈ ਨ ਭਿੱਖ॥ ੧੨੭॥
ਅਰ ਨੂਹਾਂ ਭੀ ਜਾਪਦਾ ਹਨ ਸਿੰਘਾਂ ਸੰਤਾਨ॥
ਜਿਨਾਂ ਨ ਸੁਣਿਆ ਕੰਨ ਵਿੱਚ ਕੌਣ ਹੋਇ ਸੁਲਤਾਨ॥ ੧੨੮॥
ਚੌਪਈ॥ ਇਹ ਉਪਕਾਰ ਤੁਸਾਂ ਜੋ ਕੀਤਾ। ਜਗ ਅੰਦਰ ਭਾਰਾ ਜਸ ਲੀਤਾ॥
ਜਦ ਮਾਈਆਂ ਵਿੱਚ ਧਰਮ ਖਿਆਲ। ਪੈ ਗਏ ਮੇਰੇ ਦੀਨ ਦਿਆਲ॥

ਫਿਰ ਤਾਂ ਸਿੱਧ ਮਨੋਰਥ ਹੋਏ। ਜਾਣੋ ਪੰਥ ਸਭੇ ਦੁਖ ਖੋਏ॥
ਪਹਿਲੇ ਸਿਖਿਆ ਦੇਵਨਹਾਰ। ਹੁੰਦੀ ਮਾਤਾ ਗੁਰ ਵਿਚਾਰ॥
ਚੰਗਾ ਮੰਦਾ ਜੋ ਸਿਖਲਾਵੇ। ਸੋਈ ਬੱਚਾ ਸਿੱਖਦਾ ਜਾਵੇ॥
ਜਿਸਦੇ ਦਿਲ ਵਿੱਚ ਕਰਦਾ ਵਾਸ। ਇਹ ਉਪਦੇਸ ਇੱਕ ਹੈ ਖਾਸ॥
ਤਾਂ ਤੇ ਜੇ ਮਾਈਆਂ ਨੇ ਮਿੱਤ। ਕੀਤਾ ਧਰਮ ਵੱਲ ਹੈ ਚਿਤ॥
ਤਾਂ ਬੱਚੇ ਸਿੰਘਾਂ ਦੇ ਸਾਰੇ। ਦੁਖੋਂ ਛੁਟ ਜਾਉਣਗੇ ਪਿਆਰੇ॥
ਪਰ ਇਹ ਤੇਰਾ ਹੈ ਉਪਕਾਰ। ਜੋ ਕੀਤਾ ਤੈਂ ਦੁਖ ਸਹਾਰ॥
ਹੁਣ ਇਤਨਾ ਹੀ ਹੈ ਪ੍ਰਸੰਗ। ਕੇ ਹੈ ਅਗੇ ਸੁਣਾਉ ਮੰਗ॥
ਜੇ ਹੈ ਤਾਂ ਫਿਰ ਕਹੋ ਬਣਾਇ। ਜਿਸ ਤੇ ਮੇਰਾ ਮਨ ਸੁਖ ਪਾਇ॥ ੧੨੯॥

## ਸੈਲਾਨੀ ਖਾਲਸਾ

ਦੋਹਰਾ- ਜੋ ਇਸ ਨਗਰ ਵਿੱਚ ਮੈਂ ਕੀਤਾ ਆ ਉਪਦੇਸ॥
ਉਸ ਨੂੰ ਸੁਣ ਕਰ ਬਹੁਤ ਨਰ ਬੈਠੇ ਤਿਆਗ ਕਲੇਸ॥ ੧੩੦॥
ਚੌਪਈ॥ ਫਿਰ ਮੋਰ ਮਨ ਐਸੀ ਆਈ। ਕਰੀਏ ਹੋਰ ਬਾਤ ਹੁਣ ਕਾਈ॥
ਇਹ ਗੁੱਗਾ ਜੋ ਹੈ ਇੱਕ ਪਾਜ। ਦੇਹੋ ਉਘਾੜ ਸਜਾ ਕੇ ਸਾਜ॥
ਜਿਸ ਪਰ ਮੈਂ ਅਰ ਹਰਿ ਬਿਬੇਕ। ਮਨ ਵਿੱਚ ਧਾਰੀ ਅਪਨੇ ਟੇਕ॥
ਉਹ ਬਾਲਕ ਸੀ ਖਰਾ ਸਿਆਣਾ। ਭਾਵੇਂ ਉਮਰਾਂ ਵਿੱਚ ਇਆਣਾ॥
ਮਨ ਵਿੱਚ ਕੀਤੀ ਏਹ ਸਲਾਹ। ਗੁੱਗੇ ਦਾ ਵਢ ਦਈਏ ਫਾਹ॥
ਪੈਰ ਮਾਰਦੇ ਉੱਥੇ ਗਏ। ਜਿਤੇ ਲੋਕ ਇੱਕਠੇ ਭਏ॥
ਬਣੀ ਦੇਖ ਗੁੱਗੇ ਦੀ ਮਾੜੀ। ਬੈਠੇ ਲੋਗ ਸੇਵੀਆਂ ਚਾੜ੍ਹੀ॥
ਛੜੀਆਂ ਖੜੀਆਂ ਫੁੰਮਨ ਦਾਰ। ਮੋਰ ਛੰਡਾਂਦੇ ਨਾਲ ਸਵਾਰ॥
ਰੰਗ ਬਰੰਗੀ ਸੋਭਾ ਪਾਉਨ। ਅਪਨਾ ਚੰਗਾ ਰੂਪ ਦਖਾਉਣ॥
ਫਿਰ ਇੱਕ ਕੋਠੇ ਦੇ ਵਿਚਕਾਰ। ਬਣੀ ਕਬਰ ਸੀ ਨੁੱਕਰਦਾਰ।
ਉਪਰ ਹਰਾ ਕੱਪੜਾ ਪਾਇਆ। ਪਾਸ ਭਗਤ ਇੱਕ ਸਿੰਘ ਸਜਾਇਆ॥
ਲੋਹੇ ਦੀ ਖੂੰਡੀ ਸੀ ਹੱਥ। ਪਾਸ ਨਗਰਾਂ ਦੀ ਸੀ ਸੱਥ॥
ਇੱਕ ਛਾਂਟਾ ਲੋਹੇ ਦਾ ਧਰਿਆ। ਨਾਲ ਚੂੜੀਆਂ ਦੇ ਸੀ ਭਰਿਆ॥
ਵਾਂਗ ਚੋਰ ਦੇ ਉਸਦੀ ਢਾਲ। ਖੇਡਨ ਭਗਤ ਓਸਦੇ ਨਾਲ॥
ਤਦ ਮੈਂ ਰੂਪ ਸਿੰਘ ਦੇ ਦੇਖ। ਜਾਣ ਗਿਆ ਫੁੱਟੇ ਇਸ ਲੇਖ॥

ਲੋਕ ਸੇਵੀਆਂ ਚਾੜ੍ਹਨ ਦਾਣੇ। ਸਮਝਣ ਪੀਰ ਆਪਣੇ ਭਾਣੇ॥
ਦੇਗੜ ਦੇਗੜ ਬਜਦੇ ਢੋਲ। ਗੱਲ ਨ ਸੁਣਦੀ ਖੜੀਏ ਕੋਲ॥
ਡਮਕ ਡਮਕ ਵਜਦੇ ਸਨ ਡੋਰੂ। ਗਾਉਨ ਚੂੜ੍ਹੇ ਪਾ ਕਰ ਖੌਰੂ॥
ਜੋ ਗੁੱਗੇ ਦੀ ਗੰਢੀ ਵਾਰ। ਭਾਈਆਂ ਨੂੰ ਸਾ ਦਿਤਾ ਮਾਰ॥
ਸੁਣ ਸੁਣ ਮੂਰਖ ਰਾਜ਼ੀ ਹੁੰਦੇ। ਪਏ ਚੜ੍ਹਾਉਨ ਸੇਹਰੇ ਗੁੰਦੇ॥
ਤਦ ਮੈਂ ਖੜ ਕੇ ਦੇਖਣ ਲੱਗਾ। ਮੱਥੇ ਸਿੰਘ ਤਦੋਂ ਇੱਕ ਲੱਗਾ॥
ਘੋੜੇ ਉੱਪਰ ਸਾ ਅਸਵਾਰ। ਨਾਲ ਆਦਮੀ ਤਿੰਨ ਕੁ ਚਾਰ॥
ਦੋ ਕੁੱਤੇ ਸੀ ਚੰਗੇ ਸੰਗ। ਅਕਲ ਵਲੋਂ ਸੀ ਲਗਾ ਰੰਗ॥
ਤਦ ਉਹ ਘੋੜਯੋਂ ਉੱਤਰ ਛੇਤੀ। ਜਿਕੁਰ ਦੇਖਣ ਆਇਆ ਖੇਤੀ॥
ਖੀਸੇ ਦੇ ਵਿੱਚ ਪਾ ਕੇ ਹੱਥ। ਦੇਖੇ ਬੈਠ ਜਿਸ ਨੂੰ ਸਥ॥
ਪੰਜ ਰੁਪਈਏ ਕੱਢੇ ਬਾਹਰ। ਮੁਖ ਤੇ ਆਖ ਪੀਰ ਹੋ ਰੇ ਜ਼ਾਹਰ॥
ਰਖੇ ਕਬਰ ਪਾਸ ਸਿਰ ਨਾਇਆ। ਫਿਰ ਉਸ ਭਗਤ ਪੈਰ ਹਥ ਲਾਇਆ॥
ਦਿਤੀ ਭਗਤ ਤਦੋਂ ਤਿਸ ਥਾਪੀ। ਡਾਢੀ ਮਿੱਠੀ ਗਿਰਾ ਅਲਾਪੀ॥
ਤੇਰੇ ਮਨ ਦੀ ਇਛਾ ਜੋਇ। ਪੂਰੀ ਕਰੂ ਪੀਰ ਇਹ ਸੋਇ॥
ਜਿਸ ਪਰ ਉਸ ਸਰਦਾਰ ਸੁਣਾਈ। ਹੈ ਕ੍ਰਿਪਾ ਸਭ ਤੇਰੀ ਭਾਈ॥
ਤਦ ਮੈਂ ਦੇਖ ਅਚੰਭਾ ਹੋਇਆ। ਸਿੱਖਾਂ ਦੀ ਕਿਸਮਤ ਪਰ ਰੋਇਆ॥
ਦੇਖੋ ਯਾਰੋ ਇਹ ਗੁਰ ਪੰਥ। ਗੁਣਦਾ ਮੂਲ ਨ ਗੁਰੂ ਗ੍ਰੰਥ॥
ਜਗ੍ਹਾ ਜਗ੍ਹਾ ਪਰ ਭਟਕਤ ਐਸੇ। ਭੁਖਾ ਕਾਗ ਕੁਰਗ ਪਰ ਜੈਸੇ॥
ਗੁੱਗਾ ਭਗਤ ਸਿੱਖ ਹੀ ਪਾਇਆ। ਅਰ ਭੇਟਾ ਭੀ ਸਿੱਖ ਲਿਆਇਆ॥
ਦੋਨੋਂ ਗੁੱਗੇ ਨੇ ਵਸ ਕੀਤੇ। ਧਰਮ ਕਰਮ ਇਨ ਕੇ ਸਭ ਲੀਤੇ॥
ਪਰ ਮੈ ਚੁਪਕਾਰੀ ਸਾ ਰਿਹਾ। ਅਗੋਂ ਉੱਤਰ ਇੱਕ ਨ ਦਿਆ॥
ਜਦ ਉਹ ਬਾਹਰ ਆਇਆ ਆਪ। ਮੂਰਖਤਾਈ ਦਾ ਜੋ ਬਾਪ॥
ਬਿਬੇਕ ਸਿੰਘ ਤਦ ਕਹੀ ਪੁਕਾਰ। ਫਤਿਹ ਗੁਰੂ ਕੀ ਹੈ ਸਰਦਾਰ॥
ਸੁਣਕੇ ਅਗੋਂ ਕੁਝ ਨ ਕਿਹਾ। ਸਿਰ ਹਲਾਇ ਕੇ ਚੁਪ ਰਿਹਾ॥
ਜਿਸ ਪਰ ਫਿਰ ਲੜਕੇ ਨੇ ਕਿਹਾ। ਸਿੰਘਾ ਚੁਪ ਕਿਥਾਉਂ ਰਿਹਾ।
ਆਓ ਇੱਕ ਮੈਂ ਸਿੰਘ ਦਿਖਾਵਾਂ। ਉਸਦੇ ਬਚਨ ਬਿਲਾਸ ਸੁਣਾਵਾਂ॥
ਤਦ ਤਿਸ ਕਹੀ ਨ ਫੁਰਸਤ ਮੈਨੂੰ । ਡਾਢਾ ਕੰਮ ਕਹਾਂ ਕਜ਼ਾ ਤੈਨੂੰ॥
ਤਦ ਹਸ ਕੇ ਫਿਰ ਕਹੀ ਭੁਜੰਗੀ। ਹੁਣ ਕਯੋਂ ਭਈ ਵਕਤ ਦੀ ਤੰਗੀ॥

ਇਤਨਾਂ ਸਮਾਂ ਲਿਆ ਜਦ ਪੀਰ। ਸਾਨੂੰ ਦਿੰਦਯਾਂ ਲਗੇ ਤੀਰ॥
ਜਿਸ ਨੂੰ ਸੁਣ ਕੇ ਆਖਨ ਲੱਗਾ। ਚਲ ਭਾਈ ਨਾ ਬੋਲ ਤੂੰ ਅਗਾ॥
ਤਦ ਉਹ ਮੇਰੇ ਪਾਸ ਲਿਆਇਆ। ਜਿਸ ਨੂੰ ਮੈਂ ਫਿਰ ਇਹ ਸੁਣਾਇਆ॥
ਕਹੋ ਸਿੰਘ ਜੀ ਕਯਾ ਹੈ ਨਾਮ। ਅਰ ਹੈ ਕੌਣ ਆਪ ਦਾ ਗ੍ਰਾਮ॥
ਏਥੇ ਕਿਕਰ ਆਏ ਅਜ। ਮੇਲੇ ਦਾ ਸੀ ਮਿਲਜਾ ਪੱਜ॥ ੧੩੧॥

## ਮਨ ਮੱਤ ਸਿੰਘ

ਦੋਹਰਾ ॥ ਆਪਾਂ ਤਾਂ ਸਰਦਾਰ ਹਾਂ ਮਨ ਸੁਖ ਪੁਰ ਦਾ ਵਾਸ॥
ਪੰਜ ਰੁਪਈਏ ਚਾੜ੍ਹਨੇ ਆਏ ਗੁੱਗੇ ਪਾਸ॥ ੧੩੨॥
ਚੌਪਈ॥ ਅਸੀਂ ਸਿੰਘ ਹਾਂ ਚੰਗੇ ਘਰ ਦੇ। ਜਾਗੀਰ ਦਾਰ ਭਾਗੀ ਯਸ਼ ਧਰਦੇ॥
ਮੇਲੇ ਪਰ ਕੀ ਸਾਡਾ ਕੰਮ। ਰਚ ਲੈਂਦੇ ਮੇਲਾ ਲਾ ਦੰਮ॥
ਕਈ ਵੇਰ ਹੈ ਛਿੰਝ ਪਵਾਈ। ਮੱਲਾਂ ਦੀ ਕੁਸ਼ਤੀ ਕਰਵਾਈ॥
ਕੰਮ ਕਾਰ ਸਾਨੂੰ ਕੁਛ ਨਾਹੀਂ। ਖੇਡ ਸ਼ਕਾਰ ਜੰਗਲਾਂ ਮਾਹੀਂ॥
ਸੰਝ ਪਈ ਘਰ ਜਾਂਦੇ ਆਇ। ਮ੍ਰਿਜ਼ਾ ਸੁਣਦਿਆਂ ਰੈਣ ਵਿਹਾਇ॥
ਰਹੇ ਨਸ਼ੇ ਦਾ ਚੰਗਾ ਰੰਗ। ਮਹਿਫਲ ਕੀਤੀ ਕਦੇ ਨ ਭੰਗ॥
ਮੋਠੂ ਜਦੋਂ ਮਰਾਸੀ ਆਵੈ। ਗੱਲਾਂ ਕਰ ਕਰ ਬਹੁਤ ਹਸਾਵੇ॥
ਕੁੱਤਿਆਂ ਦੀ ਸਾਡੇ ਘਰ ਮੌਜ। ਭੌਂਕਣ ਵੇਲੇ ਦਿਸਦੀ ਫੌਜ॥
ਹੋਰ ਅਸਾਨੂੰ ਲੋੜ ਨ ਕੋਈ। ਇੱਕ ਵੇਰ ਸਿਰ ਪੀੜਾ ਹੋਈ॥
ਉਸ ਵੇਲੇ ਸੀ ਪੀਰ ਮਨਾਇਆ। ਸੁੱਖ ਉਹੋ ਹਾਂ ਦੇਵਨ ਆਇਆ॥
ਦਸੋ ਤੁਸੀਂ ਬੁਲਾਇਆ ਕਿੱਤ। ਕੀ ਹੈ ਵਿੱਚ ਤੁਹਾਡੇ ਚਿੱਤ॥ ੧੩੩॥

## ਗੁਰ ਬਲਭ ਸਿੰਘ

ਦੋਹਰਾ- ਇਹ ਤਾਂ ਗੱਲਾਂ ਸਿੰਘ ਜੀ ਖ਼ੂਬ ਸੁਣਾਈਆਂ ਤੁੱਧ॥
ਅੱਜ ਕੱਲ ਦਾ ਖਾਲਸਾ ਰਖਦਾ ਏਹੋ ਬੁੱਧ॥ ੧੩੪॥
ਚੌਪਈ-ਲਈਆਂ ਤੁਸੀਂ ਜਗੀਰਾਂ ਸੱਚ। ਸਰਦਾਰੀ ਦੇ ਵਿੱਚ ਨਾਹੀਂ ਕੱਚ॥
ਛਿੰਝ ਪਵਾਈ ਮੱਲ ਘੁਲਾਏ। ਕੁੱਤੇ ਡੂੰਮ ਤੁਸੀਂ ਮੂਹਿ ਲਾਏ॥
ਖੇਡੇ ਖ਼ੂਬ ਸ਼ਕਾਰ ਬਨਾਇ। ਦਾਰੂ ਪੀਤੀ ਮਹਿਫਲ ਲਾਇ॥
ਪਰ ਜਿਸ ਗੁਰ ਦੀ ਬਰਕਤ ਨਾਲ। ਅਜ ਤੁਸੀਂ ਹੋ ਨਹੀਂ ਕੰਗਾਲ॥
ਅਰ ਸਰਦਾਰ ਕਹਾਓ ਚੰਗੇ । ਲਈ ਜਾਗੀਰਾਂ ਧਨ ਮੁਖ ਮੰਗੇ॥

ਘਰ ਤੇ ਗਿਆ ਭੁਖ ਦਾ ਦੁਖ। ਸਾਰਾ ਟੱਬਰ ਵਸਦਾ ਸੁਖ॥
ਉਸ ਗੁਰ ਦਾ ਨਾ ਲੈਂਦੇ ਨਾਮ। ਡੂੰਮਾਂ ਨਾਲ ਹੱਸਨਾ ਕਾਮ॥
ਅਰ ਇਕ ਸਿਰ ਦੀ ਦਰਦ ਹਟਾ ਕੇ। ਦਿੱਤੇ ਗੁੱਗੇ ਪੰਜ ਲਿਆ ਕੇ॥
ਪਰ ਉਸ ਗੁਰ ਦੀ ਲੈ ਸਰਦਾਰੀ। ਨਰਕਾਂ ਨੂੰ ਹੀ ਕਰੀ ਤਿਆਰੀ॥
ਗੁਰ ਤਾਂ ਮੜ੍ਹੀ ਪੂਜਨੋਂ ਰੋਕੇਂ। ਭੇਂ ਕਰ ਜੂਤੇ ਮੁਖ ਪਰ ਠੋਕੇਂ॥
ਪਰ ਨਾ ਤੁਸੀਂ ਮੁੜੋ ਉਸ ਗਲੋਂ। ਗੁਰੂ ਹਟਾਵੇ ਹੈ ਜਿਸ ਵਲੋਂ॥
ਗੋਰ ਮੜ੍ਹੀ ਮਟ ਭੂਲ ਨ ਮਾਨੈ॥ ਖਾਲਸਾ ਤਾਹਿ ਨ ਖਾਲਸ ਜਾਨੈ॥
ਐਸਾ ਗੁਰ ਜੀ ਕਹੇ ਉਦਾਰ। ਜਿਸਨੂੰ ਤੁਸੀਂ ਨ ਕਰੀ ਵਿਚਾਰ॥
ਨਾਮ ਖਾਲਸਾ ਸਿੰਘ ਸਦਾ ਕੇ। ਮੜ੍ਹੀਆਂ ਗੋਰਾਂ ਪੂਜੋ ਆ ਕੇ ॥
ਕਿਆ ਇਹ ਗੱਲ ਅਕਲ ਦੀ ਭਾਰੀ। ਕੁਤਿਆਂ ਬਿਲਜਾਂ ਨੇ ਮਤਿ ਮਾਰੀ॥
ਯਾ ਹੈ ਉਡੀ ਜੰਗਲ ਭੌਂਦਿਆਂ। ਯਾ ਹੈ ਬਿਗੜੀ ਪੀ ਕੇ ਸੌਂਦਿਆਂ॥
ਉਨ੍ਹਾਂ ਸਿੰਘਾਂ ਦਾ ਪੁਤ ਸਦਾ ਕੇ। ਮਾਰੇ ਕਿਲ੍ਹੇ ਜਿਨ੍ਹਾਂ ਨੇ ਜਾ ਕੇ॥
ਗੁੱਗੇ ਮੀਰਾਂ ਦੇ ਘਰ ਢਾਹ। ਲੋਗਾਂ ਦਸਿਆ ਚੰਗਾ ਰਾਹ॥
ਲੋਕ ਪ੍ਰਲੋਕ ਵਿਖੇ ਯਸ ਪਾਏ। ਉਹ ਵਡੇ ਹਨ ਪਰੇ ਹਟਾਏ॥
ਇਹ ਗੁੱਗਾ ਜਿਸ ਚੂਹੜੇ ਗਾਉਨ । ਡੌਂ ਡੌਂ ਕਰ ਡੌਰੂ ਡਮਕਾਉਨ॥
ਆਇ ਓਸ ਦੇ ਪੈਰੀਂ ਪੈਂਦੇ। ਸੀਸ ਨਿਵਾਇ ਮੁਰਾਦਾਂ ਲੈਂਦੇ॥
ਸ਼ਰਮ ਨ ਆਈ ਦਿੰਦਜਾਂ ਭੇਟ। ਐਵੇਂ ਵਧਿਆ ਐਡਾ ਪੇਟ॥
ਦੱਸ ਭਲਾ ਕੀ ਲੀਤਾ ਆ ਕੇ। ਪੰਜ ਰੁਪਈਏ ਨਕਦ ਗੁਵਾ ਕੇ॥
ਕਿਆ ਗੁੱਗਾ ਸੀ ਵਡਾ ਹਕੀਮ । ਜਾਨੈ ਹਿਕਮਤ ਵਡਾ ਮੁਕੀਮ॥
ਹੁਣ ਤੂੰ ਦਸ ਆਪਣਾ ਹਾਲ। ਆਪਣੇ ਮੂੰਹੋਂ ਨਾਹੀਂ ਬਾਲ॥
ਏਹ ਜੋ ਕੀਤੀ ਗਲ ਅਵੈੜੀ। ਹੈ ਚੰਗੀ ਕੇ ਡਾਢੀ ਭੈੜੀ॥
ਜੈਸੀ ਹੈ ਤੈਸੀ ਸਮਝਾਉ। ਜੇ ਹੈ ਸਿੰਘ ਦੇਰ ਨਾ ਲਾਉ॥ ੧੩੫।

## ਮਨ ਮੱਤ ਸਿੰਘ

ਦੋਹਰਾ- ਬਚਨ ਤੁਸਾਡੇ ਉਪਰੋਂ ਲੱਗਨ ਕੌੜੇ ਠੀਕ॥
ਪਰ ਅਸਲੀ ਜੇ ਸੋਚੀਏ ਲੱਗੀ ਸਾਨੂੰ ਲੀਕ॥ ੧੩੬॥

ਚੌਪਈ-ਕਬੀਲਦਾਰ ਹੋਏ ਜਦ ਭਾਰੇ। ਤਾਂ ਇਹ ਟੰਟੇ ਹਨ ਗਲ ਸਾਰੇ॥
ਦੁਖ ਸੁਖ ਦੇ ਵਿੱਚ ਮਨ ਡਰ ਜਾਂਦਾ। ਜੋ ਹੈ ਮੜ੍ਹੀਆਂ ਪਿਆ ਮਨਾਂਦਾ॥

ਪਰ ਇੱਕ ਦਿਸਦਾ ਹੋਰ ਵਿਚਾਰ। ਜੋ ਸਾਨੂੰ ਕਰਦਾ ਸਚਿਆਰ॥
ਪੀਰ ਪੁਰਖ ਸਭ ਰਬ ਬਣਾਏ। ਫਿਰ ਕਿਉਂ ਨਾ ਜਗ ਇਨ੍ਹਾਂ ਮਨਾਏ॥
ਇਸੇ ਖਯਾਲ ਕਰ ਮੈਂ ਹਾਂ ਧਾਇਆ। ਤਿਲ ਅਰ ਫੁਲ ਪਥਾ ਬੰਨ੍ਹ ਆਇਆ॥
ਸੋ ਦਿੱਤਾ ਹੈ ਰਖ ਸਮਾਧ। ਕਹੋ ਏਸ ਮਹਿ ਕੌਣ ਉਪਾਧ॥
ਪਰ ਜੋ ਤੁਸੀਂ ਸੁਣਾਈ ਬਾਤ। ਸੋ ਭੀ ਬੁਰੀ ਨਹੀਂ ਹੈ ਭਰਾਤ॥
ਜਦ ਸਾਨੂੰ ਸਭ ਇਕੋ ਜੇਹੇ। ਵੈਰ ਵਿਰੋਧ ਕਹੋ ਫਿਰ ਕੇਹੇ॥ ੧੩੭॥

## ਸੈਲਾਨੀ ਸਿੰਘ

ਦੋਹਰਾ- ਵਡਾ ਗ੍ਰੰਥੀ ਹੋ ਗਿਆ ਅਰ ਗਿਆਨੀ ਪ੍ਰਧਾਨ॥
ਅਪਨੇ ਮਨ ਵਿੱਚ ਏਕਤਾ ਕਰ ਲੀਤੀ ਸੁਗਯਾਨ॥ ੧੩੮॥
ਚੌਪਈ-ਜੇ ਮੇਰੀ ਬਾਤਾਂ ਹਨ ਸੱਚ। ਤਾਂ ਤੂੰ ਕਿਉਂ ਤਜ ਹੁੰਦਾ ਖੱਚ॥
ਨਾਲੇ ਆਖੇਂ ਲਗੀ ਲੀਕ। ਫਿਰ ਮੁੜ ਮੁੜ ਕੇ ਚਟੇਂ ਪੀਕ॥
ਦਸ ਭਲਾ ਇਹ ਕਿਆ ਵਡਿਆਈ। ਜੋ ਹੈ ਅਪਨੀ ਬੁਧ ਗਵਾਈ॥
ਅਰ ਜੋ ਤੈਂ ਸਭ ਇਕੋ ਜੇਹੇ। ਰਬ ਬਣਾਏ ਮੁਖ ਤੇ ਕੇਹੇ॥
ਇਸ ਯੁਕਤੀ ਕਰ ਸਭਨਾਂ ਨਾਲ। ਤੈਂ ਕੀਤਾ ਹਿਤ ਚੰਗੇ ਭਾਲ॥
ਇਹ ਤਾਂ ਵਡਾ ਹੈ ਗੁਣ ਪਿਆਰੇ । ਜੇ ਵਰਤੈਂਗਾ ਤੂੰ ਸੰਸਾਰੇ॥
ਗਧਾ ਗਊ ਸਮ ਜਦੋਂ ਨਿਹਾਰੈ। ਤਾਂ ਫਿਰ ਵੰਡ ਗਧੇ ਨੂੰ ਚਾਰੈ॥
ਤੋਤਾ ਕਊਆ ਲਖ ਇੱਕ ਰੂਪ। ਕਰ ਦੋਨਾਂ ਦਾ ਇਕੋ ਊਪ॥
ਬਿਸ਼ਟਾ ਪਾਈ ਤੋਤੇ ਤਾਈਂ। ਅਰ ਕਾਵਾਂ ਚੂਰੀ ਕੁਟਵਾਈ॥
ਪਰ ਤੈ ਅਪਨੇ ਪਰ ਹੀ ਖਾਧਾ। ਮੁਸਲਮਾਨ ਦਾ ਘਰ ਨਾ ਲਾਧਾ॥
ਜੇ ਸਮਦ੍ਰਿਸ਼ਟ ਤੁਮਾਰੀ ਭਈ। ਤਾਂ ਐਸੀ ਕਯੋਂ ਬਾਤ ਨ ਕਈ॥
ਗੁਰ ਘਰ ਅਰ ਗੁੱਗਾ ਤਾਂ ਇੱਕ। ਹੋਰ ਬਾਤ ਇੱਕ ਆਖਯਾ ਫਿੱਕ॥
ਕਹੇ ਨਿਕਲੇ ਜਗ ਵਿੱਚ ਭਾਰਾ। ਵਾਹ ਵਾਹ ਗਿਯਾਨੀ ਸਰਦਾਰਾ॥
ਜੇ ਹੈ ਗੁੱਗਾ ਰਬ ਬਣਾਇਆ। ਤਾਂ ਕੀੜਾ ਕਿਸ ਨੈ ਉਪਜਾਇਆ॥
ਲਖ ਚੁਰਾਸੀ ਜਨਮੇ ਜੀਵ। ਉਹ ਕਿਨ ਸਾਜੇ ਜੇ ਕਹੁ ਦੁਖ ਸੀਵ॥
ਫਿਰ ਤੂੰ ਭੀ ਹੈਂ ਰਬ ਬਣਾਇਆ। ਅਰ ਏਥੇ ਹੈਂ ਕਯੋ ਕਰ ਆਇਆ॥
ਇਸਦਾ ਉਤਰ ਪਹਿਲੇ ਦੱਸ। ਅੱਗੇ ਹੀ ਘਰ ਨੂੰ ਨਾ ਨੱਸ॥
ਅਰ ਜੋ ਆਖੇਂ ਏਹੁ ਲਬੇੜਾ। ਜਗਤ ਗੀਤ ਦਾ ਹੈ ਸਭ ਝੇੜਾ॥

ਇਹ ਭੀ ਤੇਰੀ ਹੁੱਜਤ ਬਾਜੀ। ਮੈਨੂੰ ਕਰਨਾਂ ਚਾਹੇ ਰਾਜੀ॥
ਵਡੀ ਹੈਰਾਨੀ ਦੀ ਹੈ ਗੱਲ । ਟਾਲੈਂ ਲਾ ਕੇ ਏਹੁ ਜਟੱਲ॥
ਦੱਸ ਭਲਾ ਜਗ ਤੈਨੂੰ ਲਿਆਇਆ। ਗੁੱਗੇ ਦੀ ਜਾ ਕਬਰ ਬਠਾਇਆ॥
ਪਰ ਗੁਰਦੁਆਰੇ ਨਾ ਲੈ ਗਿਆ। ਗੁਰੂ ਗ੍ਰੰਥ ਤੇ ਬੇਮੁਖ ਭਯਾ॥
ਜੇ ਤੈਂ ਜਗਤ ਰਖਣਾ ਹੁੰਦਾ। ਤਾਂ ਇਧਰ ਕਜ਼ਾ ਸੀ ਮਤ ਕੁੰਦਾ॥
ਜਾਂਦਾ ਗੁਰ ਦੇ ਗੁਰੂ ਦੁਆਰੇ। ਅਰ ਅਰਦਾਸੇ ਕਰਦਾ ਭਾਰੇ॥
'ਤੂੰ ਠਾਕੁਰ ਤੁਮ ਪੈ ਅਰਦਾਸ। ਜੀਉ ਪਿੰਡ ਸਭ ਤੁਮਰੀ ਰਾਸ॥
ਤੁਮ ਮਾਤਿ ਪਿਤਾ ਹਮ ਬਾਰਕ ਤੇਰੇ। ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥
ਕੋਇ ਨਾ ਜਾਨੇ ਤੁਮਰਾ ਅੰਤ। ਊਚੇ ਤੇ ਊਚਾ ਭਗਵੰਤ॥
ਸਗਲ ਸਮਗਰੀ ਤੁਮਰੇ ਸੂਤਰ ਧਾਰੀ। ਤੁਮ ਤੇ ਹੋਇ ਸੁ ਆਗਿਆ ਕਾਰੀ॥
ਤੁਮਰੀ ਗਤ ਮਿਤ ਤੁਮ ਹੀ ਜਾਨੀ। ਨਾਨਕ ਦਾਸ ਸਦਾ ਕੁਰਬਾਨੀ'॥
ਐਸੀ ਬੇਨਤੀ ਜਦ ਤੂੰ ਕਰਦਾ। ਕਿਆ ਉਹ ਗੁਰੂ ਪੀੜ ਨਾ ਹਰਦਾ?
ਅਰ ਮਨ ਹੁੰਦਾ ਨਾਹਿ ਪਵਿਤ। ਹਟਦਾ ਨਾ ਬਦ ਕਰਮੋਂ ਚਿਤ?
ਫਿਰ ਤੈ ਜਗਤ ਕੁਥਾਓਂ ਰਖਯਾ। ਅੰਮ੍ਰਿਤ ਤਿਆਗ ਜ਼ਹਿਰ ਨੂੰ ਚਖਿਆ॥
ਦੇਖ ਮੜ੍ਹੀ ਪੂਜਨ ਦੇ ਖਾਰੇ। ਕੀ ਆਗਿਆ ਗੁਰ ਦੇਵ ਉਚਾਰੇ।
'ਦੁਬਦਾ ਨਾ ਪੜਉ ਹਰਿ ਬਿਨ ਅਵਰ ਨ ਪੂਜਉ ਮੜੀ ਮਸਾਣ ਨ ਜਾਈ॥
ਤ੍ਰਿਸਨਾ ਰਾਚ ਨ ਪਰ ਘਰ ਜਾਵਉ ਤ੍ਰਿਸਨਾ ਨਾਮ ਬੁਝਾਈ॥'
ਦੇਖ ਵਿਚਾਰ ਹੁਕਮ ਗੁਰ ਕੇਰਾ। ਸਾਰਾ ਭਰਮ ਖੋਂਵਦਾ ਤੇਰਾ॥
ਦੁਬਧਾ ਵਿੱਚ ਨ ਪੜੋ ਪਿਆਰੇ। ਮੜ੍ਹੀ ਮਸਾਣ ਨ ਪੂਜੋ ਜਾਰੇ॥
ਇਹ ਘਰ ਹੈਨ ਬਿਗਾਨੇ ਜੋਇ। ਈਸ਼੍ਵਰ ਇਨ ਪਰ ਖੁਸ਼ ਨਹਿ ਹੋਇ॥
ਜਪੋ ਨਾਮ ਇੱਕ ਪੁਰਖ ਅਕਾਲ। ਤ੍ਰਿਸ਼ਨਾਂ ਦਾ ਜੋ ਹਰੇ ਜੰਜਾਲ॥
ਇਹ ਦੇਖੋ ਗੁਰ ਕੀ ਬਤਲਾਇਆ। ਜਿਸ ਨੂੰ ਹੈ ਤੈਂ ਮਨੋ ਭੁਲਾਇਆ॥
ਧੋਬੀ ਦੇ ਕੁਤੇ ਸਮ ਭਾਈ। ਬੈਠਾ ਦੋਨੋਂ ਥਾਉਂ ਗੁਵਾਈ॥
ਤਾਂ ਤੇ ਛਡ ਬਹਾਨੇ ਸਾਰੇ। ਇਹ ਹਨ ਉਜ਼ਰ ਨਕੰਮੇ ਥਾਰੇ॥ ੧੩੯॥'

## ਬਿਬੇਕ ਸਿੰਘ

ਦੋਹਰਾ॥ ਕਾਹਨੂੰ ਬੋਲੇ ਸਿੰਘ ਜੀ, ਅਗੋਂ ਰਖੋ ਬਸ॥
ਮੇਰੇ ਵਾਂਗੁਰ ਪੀਰ ਤੇ ਪਰੇ ਪਰੇਡੇ ਨਸ॥ ੧੪੦॥
ਚੌਪਈ॥ ਮੈਂ ਭੀ ਅਜੇ ਬਾਪੂ ਨਾਲ। ਤੁਰਿਆ ਬਣਕੇ ਨਿਕਾ ਬਾਲ॥

ਜਦ ਇਸ ਸਿੰਘ ਨਜ਼ਰ ਇੱਕ ਲੀਤੀ। ਤਦੇ ਅਸਾਡੀ ਰਖਯਾ ਕੀਤੀ॥
ਜੋ ਸੀ ਐਥੇ ਦੇਣਾ ਘੀਉ। ਖਾਇ ਓਸ ਖੁਸ ਕੀਤਾ ਜੀਉ॥
ਫਿਰ ਮੈਂ ਸੁਣਕੇ ਬਚਨ ਬਲਾਸਾ। ਮਨ ਵਿੱਚ ਧਰ ਕੇ ਅਧਕ ਹੁਲਾਸਾ॥
ਏਥੇ ਨਾਲ ਇਨ੍ਹਾਂ ਦੇ ਆਇਆ। ਫੇਰ ਤੁਸਾਡਾ ਦਰਸ਼ਨ ਪਾਇਆ॥
ਸੋ ਹੁਣ ਮੇਰੇ ਵਾਂਗ ਨਸੰਗ। ਹੋ ਜਾਵੋ ਮਨ ਕਰੋ ਨ ਤੰਗ॥
ਕਰ ਗੁਰੂ ਦੇ ਬਚਨ ਪ੍ਰਤੀਤ। ਨਿਸ ਦਿਨ ਗਾਓ ਉਸ ਦੇ ਗੀਤ॥
ਕੁੱਤਿਆਂ ਦਾ ਹੁਣ ਛਡੋ ਪਜਾਰ। ਰਖੋ ਨਾਹਿ ਮਰਾਸੀ ਯਾਰ॥
ਹੁਣ ਗੁਰੂ ਗ੍ਰੰਥ ਸੁਣੋ ਮਨ ਲਾਕੇ। ਪਰਉਪਕਾਰ ਗੁਰੂ ਕੇ ਜਾਕੇ॥
ਪੜ੍ਹ ਗ੍ਰੰਥਾਂ ਵਿਚੋਂ ਸਾਰੇ। ਜਾਗ ਪਏ ਹਨ ਭਾਗ ਤੁਮਾਰੇ॥
ਬਣੇ ਰਹੋ ਚੰਗੇ ਸਰਦਾਰ। ਕਿਆ ਗੁੱਗਾ ਹੈ ਤੁਛ ਗੁਵਾਰ॥
ਜਿਸ ਪਰ ਕਹੀ ਤਦੋਂ ਮਨ ਮਤ। ਭਾਈ ਬਾਲਕ ਹੈ ਤਾਂ ਸੱਤ॥
ਪਰ ਗੁੱਗੇ ਦਾ ਜੋ ਪਰਤਾਵਾ। ਸੋ ਭੀ ਹੈ ਮਨ ਦਾ ਪਰਚਾਵਾ॥
ਅਸੀਂ ਭੁੱਲਕੇ ਮੰਨਨ ਲਗੇ। ਇਤਨੀ ਸਮਝ ਨ ਆਈ ਅਗੇ॥
ਪਰ ਹੁਣ ਕਿਹਾ ਸਿੰਘ ਨੇ ਜੈਸਾ। ਘਰ ਵਿੱਚ ਜਾਕੇ ਕਰਸਾਂ ਤੈਸਾ॥ ੧੪੧॥

## ਸੈਲਾਨੀ ਸਿੰਘ

ਦੋਹਰਾ॥ ਮਨ ਮਤ ਸਿੰਘ ਪਿਆਰਿਆ, ਲੈ ਹੁਣ ਗੁਰ ਦੀ ਮੱਤ॥
ਮਨ ਮਤ ਦੀ ਕਪੱਤ ਨੂੰ ਗੁਰਮਤ ਦਏ ਸਪੱਤ॥ ੧੪੨॥
ਚੌਪਈ॥ ਛਡ ਦੇਹ ਸਭ ਝੂਠੇ ਪਾਜ਼। ਰਖ ਰਿਦੇ ਜਿਸ ਦੇ ਹਥ ਬਾਜ॥
ਕਲਗੀ ਸੀਸ ਜੜਾਊ ਸੋਹੇ। ਜਿਗ੍ਹਾ ਦੇਖ ਜਿਸਦੀ ਮਨ ਮੋਹੇ॥
ਧਨਖ ਬਾਣ ਦਾ ਜੋ ਸੀ ਧਨੀ। ਤੇਗ ਵਡੇ ਸੂਰਿਆਂ ਗਣੀ॥
ਉਸ ਦਾ ਪੁਤ ਸਦਾ ਕੇ ਪਿਆਰਾ। ਕਿਆ ਗੁੱਗੇ ਪਰ ਗਿਰਾ ਨਕਾਰਾ॥
ਭਲਾ ਦੱਸ ਉਹ ਹੈ ਸੀ ਕੌਣ। ਅਰ ਉਸਦਾ ਕਿਸ ਨੱਗਰ ਭੌਣ॥
ਕਜਾ ਸੀ ਉਸਦਾ ਕੰਮ ਨਕਾਰਾ। ਜੋ ਹੈ ਤੇਰਾ ਗੁੱਗਾ ਪਜਾਰਾ॥
ਜਿਸਦਾ ਸੁਣ ਲੇਵਾਂ ਮੈਂ ਹਾਲ। ਮਗਰੋਂ ਸੋਚਾਂ ਧੀਰਜ ਨਾਲ॥ ੧੪੩॥

## ਮਨ ਮੱਤ ਸਿੰਘ

ਦੋਹਰਾ-ਛੋਟੇ ਹੁੰਦਾ ਇਹੋ ਹੈ, ਸੁਣਿਆ ਗੁੱਗਾ ਪੀਰ॥
ਸਾਨੂੰ ਤਾਂ ਕੁਛ ਖਬਰ ਨਾ, ਸੀ ਉਹ ਕੌਣ ਸਗੀਰ॥ ੧੪੪॥

ਚੌਪਈ-ਇਹ ਮਾੜੀ ਹੈ ਸਾਥੋਂ ਅਗੇ। ਜਿਸਦਾ ਪਤਾ ਨ ਸਾਨੂੰ ਲਗੇ॥
ਇਨ੍ਹਾਂ ਦਿਨਾਂ ਵਿੱਚ ਭਰਦਾ ਮੇਲਾ। ਲੋਕ ਚੜ੍ਹਾਉਨ ਪੈਸਾ ਧੇਲਾ॥
ਮਗਰੋਂ ਸੁੰਨਾਂ ਸਾਰਾ ਸਾਲ। ਚੋਰਾਂ ਦੇ ਵੰਡਨ ਨੂੰ ਮਾਲ॥
ਯਾ ਗਿੱਦੜ ਕੁੱਤੇ ਹਨ ਰਹਿੰਦੇ। ਆਏ ਗਏ ਮੁਸਾਫਰ ਬਹਿੰਦੇ॥
ਕਿਸੇ ਸਮਯ ਜਦ ਬਰਖਾ ਵਸੇ। ਤਦੋਂ ਬਲੇਦੀ ਮੁੰਡੇ ਨੱਸੇ॥
ਆਇ ਏਸ ਕੋਠੇ ਵਿੱਚ ਸਾਰੇ। ਮੀਂਹ ਵਗਾਹਿ ਹੋ ਜਾਨ ਕਨਾਰੇ॥
ਕਦੇ ਕਦੇ ਕੋਈ ਆ ਜਾਵੇ। ਚੌਂਕੀ ਭਰ ਕਰ ਘਰ ਨੂੰ ਧਾਵੇ॥
ਇਤਨਾ ਹੀ ਹੈ ਸਾਨੂੰ ਯਾਦ। ਹੋਰ ਨਹੀਂ ਸੁਣਾਏ ਫਰਯਾਦ॥
ਜੇ ਕੁਛ ਪਤਾ ਲੈਣ ਦੀ ਲੋੜ। ਗਲ ਚੜ੍ਹਾਊਨ ਚਾਹੇਂ ਤੋੜ॥
ਤਾਂ ਚਲੋ ਉਸ ਭਗਤ ਮਿਲਾਵਾਂ। ਜਿਸਨੂੰ ਸਾਰਾ ਹਾਲ ਸੁਣਾਵਾਂ॥
ਉਹ ਦੱਸੂਗਾ ਸਭੋ ਭੇਤ। ਕਿਕੁਰ ਜੰਮਯਾ ਹੈ ਇਹ ਖੇਤ॥ ੧੪੫॥

## ਸੈਲਾਨੀ ਸਿੰਘ

ਦੋਹਰਾ- ਚੱਲ ਭਾਈ ਤੂੰ ਓਸ ਢਿਗ, ਕੱਢ ਪਤਾ ਕੁਛ ਠੀਕ॥
ਜਿਸਤੇ ਮੈਂ ਸਮਝਾਂ ਰਿਦੇ ਕਿੱਕੁਰ ਚਲੀ ਲੀਕ॥ ੧੪੬॥
ਚੌਪਈ- ਪਰ ਮੈਂ ਪੁੱਛਾਂ ਜੋ ਈ ਬਾਤ। ਰੱਖੀਂ ਯਾਦ ਨ ਭੁੱਲੀਂ ਭਰਾਤ॥
ਅਰ ਜੋ ਉਹ ਉੱਤਰ ਕੁਛ ਆਖੇ। ਉਸਨੂੰ ਸੁਣਕੇ ਦੇਵੀਂ ਸਾਖੇ॥
ਗੁੱਟ ਮੁੱਟ ਨਾ ਬੈਠੀਂ ਉਥੇ। ਚਾਹੜ ਲਵੇਂ ਮੂਹ ਤਾਈਂ ਗੁਥੇ॥
ਸਾਰਾ ਪਤਾ ਲਗ ਤਦ ਜਾਊ। ਜਦ ਉਹ ਭਗਤ ਕਹਾਣੀ ਗਾਊ॥
ਚੱਲ ਦੇਰ ਕਰਨੀ ਕਿਸ ਕਾਰਨ। ਜੇ ਤੂੰ ਚਾਹੇਂ ਆਪ ਉਧਾਰਨ॥੧੪੭॥

## ਗੁਰ ਬਲਭ ਸਿੰਘ

ਦੋਹਰਾ-ਤੂੰ ਤਾਂ ਪੁਜਿਆ ਸਿੰਘ ਜੀ ਝੂਠੇ ਦੇ ਘਰ ਤੀਕ॥
ਕਾਬੂ ਕੀਤਾ ਊੱਤ ਨੂੰ ਤੈਂ ਉਸ ਵੇਲੇ ਠੀਕ॥ ੧੪੮॥
ਚੌਪਈ- ਮੈਂ ਤਾਂ ਸਮਝ ਲਈ ਹੈ ਸਾਰੀ। ਤੈਂ ਕੀਤੀ ਹੈ ਕੁਝ ਖੁਆਰੀ॥
ਜਿਸਤੇ ਗੁੱਗੇ ਦਾ ਜੋ ਪਾਜ। ਖੁਲਜਾ ਹੋਸੀ ਪਾਪਾਂ ਰਾਜ॥
ਪਰ ਹੁਣ ਛੇਤੀ ਸਭ ਸੁਣਾਉ। ਸੁਨਣੇ ਦਾ ਹੈ ਮਨ ਵਿੱਚ ਚਾਉ॥
ਤੈਂ ਸਾਨੂੰ ਜੋ ਕਥਾ ਸੁਨਾਈ। ਡਾਢੀ ਪਯਾਰੀ ਲਗਦੀ ਭਾਈ॥
ਦਸ ਭਗਤ ਨੇ ਕਯਾ ਸਮਝਾਇਆ। ਜਦ ਤੂੰ ਪਾਸ ਓਸ ਦੇ ਆਇਆ॥

ਪਹਿਲੋਂ ਕਿਕੁੱਰ ਚੱਲੀ ਗੱਲ। ਲਾਇਆ ਤੈਂ ਭਗਤਾਂ ਨੂੰ ਸੱਲ੍ਹ॥੧੪੯॥

## ਸੈਲਾਨੀ ਸਿੰਘ

ਦੋਹਰਾ- ਮੈਂ ਅਰ ਮਨ ਮੱਤ ਸਿੰਘ ਭੀ, ਤੀਜਾ ਸਿੰਘ ਬਿਬੇਕ॥
ਮਾੜੀ ਅੰਦਰ ਧੱਸ ਗਏ, ਮੋਢੇ ਸਭ ਦੇ ਸੇਕ॥ ੧੫੦॥
ਚੌਪਈ-ਇਤਨੀ ਭੀੜ ਖੜੀ ਸੀ ਭਾਰੀ। ਲੰਘਨ ਦੀ ਨਾ ਆਵੇ ਵਾਰੀ॥
ਤਦ ਮੈਂ ਕਿਹਾ ਬਿਬੇਕ ਮ੍ਰਿਗਿੰਦਾ। ਧੱਕਾ ਕਜੋਂ ਨਹੀਂ ਲੋਕਾਂ ਦਿੰਦਾ॥
ਹਿੰਮਤ ਨਾਲ ਬਣਾ ਦੇ ਰਾਹ। ਸਭ ਦੇ ਅਗੇ ਤੂੰਹੇ ਜਾਹ॥
ਤਦ ਉਹ ਹੈਸੀ ਤਾਕਤ ਵਾਲਾ। ਗੱਭਰੂਆਂ ਦਾ ਕੀਤਾ ਚਾਲਾ॥
ਮਾਰਿਆ ਧੱਕਾ ਇੱਕ ਅਜੇਹਾ। ਅਗੇ ਖੜਾ ਨ ਕੋਈ ਰੇਹਾ॥
ਤਦ ਸਭ ਅੰਦਰ ਜਾ ਕੇ ਬੈਠੇ। ਅਪਨੀ ਆਕੜ ਵਿੱਚ ਹੈ ਐਠੇ॥
ਸਾਨੂੰ ਦੇਖ ਭਗਤ ਨੇ ਕਿਹਾ। ਪੁੱਛੋ ਪੁਛਿਆਂ ਜੋ ਮਨ ਚਹਾ॥
ਤਦ ਮੈਂ ਕਹੀ ਪੁੱਛਸਾਂ ਜੋਈ। ਉੱਤਰ ਦੇਨਾ ਹੋਸੀ ਸੋਈ॥
ਜਿਸ ਪਰ ਉਸਨੇ ਕਹੀ ਉਚਾਰ। ਦਸੂੰਗਾ ਮੈਂ ਵਾਰ ਹਜ਼ਾਰ॥
ਜੇ ਮੈਂ ਉੱਤਰ ਤੁਸਾ ਨ ਦੇਵਾਂ। ਤਾਂ ਬਣ ਭਗਤ ਮਹੋ ਕਯਾ ਦੇਵਾ॥
ਤਦ ਮੈਂ ਪੁਛਿਆ ਸੁਣ ਜੀ ਬਾਤ। ਇਹ ਜੋ ਜ਼ਾਹਰ ਪੀਰ ਬਤਾਤ॥
ਸੋ ਸੀ ਕੌਣ ਬਾਪ ਜੋ ਇਸਦਾ। ਦਸੋ ਸੀ ਕਿਆ ਪੇਸ਼ਾ ਤਿਸਦਾ॥
ਜਦ ਮੈਂ ਕਿਹਾ ਓਸਨੂੰ ਐਸਾ। ਲਗਾ ਆਖਣ ਸੁਣਿਆ ਜੈਸਾ॥੧੫੧॥

## ਗੁਰ ਬਲਭ ਸਿੰਘ

ਦੋਹਰਾ-ਬਾਪ ਏਸਦਾ ਹੈ ਨ ਸੀ, ਕੱਲੀ ਹੀ ਸੀ ਮਾਇ॥
ਕੰਨਾਂ ਦੀ ਹੈ ਮੈਲ ਤੇ, ਗੁੱਗਾ ਬਣਿਆ ਚਾਇ॥ ੧੫੨॥
ਚੌਪਈ-ਭਾਈ ਸਿੱਖਾਂ ਇਹ ਤਾਂ ਪੀਰ। ਕਰਾਮਾਤ ਤੇ ਮਾਰੇ ਤੀਰ॥
ਜਿਸਦਾ ਵਾਰ ਨ ਖਾਲੀ ਜਾਂਦਾ। ਜਿਸਤੇ ਡਰਦਾ ਜਗਤ ਮਨਾਂਦਾ॥
ਸੱਪਾਂ ਦਾ ਹੈ ਓਹ ਸਰਦਾਰ। ਜ਼ਹਿਰ ਭਰਿਆ ਅਰ ਵਡਾ ਕਹਾਰ॥
ਇਸਦੀ ਸ਼ਕਤ ਨ ਪੁਛੀ ਮੂਲ। ਐਵੇਂ ਪਾਵੇ ਢਿੱਡੀਂ ਸੂਲ॥
ਜੇ ਇਸਦਾ ਕਰ ਦਏ ਨਰਾਦਰ। ਨਾਹਿ ਬੁਲਾਂਦੇ ਕਰਕੇ ਆਦਰ॥
ਤਦ ਹੀ ਲੈਂਦਾ ਜਕੜ ਮਨੁਖ। ਡਾਢਾ ਦਿੰਦਾ ਹੈ ਫਿਰ ਦੁਖ॥
ਏਹੋ ਜੇਹੀ ਕਰਦਾ ਫੇਰ। ਮੁੜ ਕੇ ਝੁਕਦਾ ਹੈ ਬਿਨ ਦੇਰ॥

ਜੇ ਹੈ ਕਰਾਮਾਤ ਇਸ ਵਿੱਚ। ਤਾਂ ਸਾਰੇ ਲੀਤੇ ਹਨ ਖਿਚ॥
ਤਾਂ ਤੇ ਕਜ਼ਾ ਲੈਣਾ ਹੈ ਪੁੱਛ। ਹੱਥ ਨ ਪਾਉ ਸ਼ੇਰ ਦੀ ਮੁੱਛ॥ ੧੫੩॥

## ਸੈਲਾਨੀ ਸਿੰਘ

ਦੋਹਰਾ-ਮੈਂ ਤਾਂ ਪੁਛੀ ਹੈ ਨਹੀਂ ਕਰਾਮਾਤ ਦੀ ਬਾਤ॥
ਇਹ ਤਾਂ ਸਾਰੇ ਟੋਟਕੇ ਵਾਧੂ ਲਾਏ ਭਰਾਤ॥ ੧੫੪॥
ਚੌਪਈ-ਕਰਾਮਾਤ ਹੈ ਉਸਦੀ ਜੋਈ। ਮੈਨੂੰ ਲੋੜ ਨ ਉਸਦੀ ਕੋਈ॥
ਚੰਗੀ ਹੈ ਯਾ ਮੰਦੀ ਓਹ। ਮੈਂ ਨ ਲੈਣੀ ਉਸਥੋਂ ਖੋਹ॥
ਮੈਂ ਤਾਂ ਪੁਛਦਾ ਸੀ ਉਹ ਕੌਣ। ਅਰ ਸੀ ਕਿਥੇ ਉਸਦਾ ਭੌਣ॥
ਤਾਂਤੇ ਏਹੁ ਸੁਣਾਉ ਸ਼ਤਾਬੀ। ਐਡੀ ਕਾਹਨੂੰ ਕਰੋਂ ਖਰਾਬੀ॥
ਪਰ ਤੈਂ ਪਹਿਲੇ ਇਹ ਹੈ ਦੱਸੀ। ਐਸੀ ਬਾਤ ਰਿੜਕ ਜਿਉਂ ਲੱਸੀ॥
ਕਿ ਉਸ ਦਾ ਨਾਂ ਕੋਈ ਬਾਪ। ਜੰਮ ਪਿਆ ਸੀ ਆਪੇ ਆਪ॥
ਇਸਦੀ ਸਮਝ ਨ ਆਈ ਰੱਤੀ। ਇਹ ਤਾਂ ਦਿਸਦੀ ਬਾਤ ਕੁਪੱਤੀ॥
ਜਿਸਤੇ ਨਾਂ ਉਸਦੀ ਵਡਿਆਈ। ਸਗੋਂ ਇਹ ਤਾਂ ਹੈ ਬੁਰਿਆਈ॥
ਜਿਸਦਾ ਬਾਪ ਨ ਹੋਵੇ ਕੋਈ। ਉਸਦੀ ਸੋਭਾ ਕਿਤੇ ਨ ਹੋਈ॥
ਸਗੋਂ ਇਹ ਤਾਂ ਹੁੰਦੀ ਗਾਲ। ਆਖਨ ਲੋਗ ਕ੍ਰੋਧ ਦੇ ਨਾਲ॥
ਤਾਂਤੇ ਸੱਚ ਸੁਣਾ ਦੇ ਭਾਈ। ਅਸਲੀ ਜੋ ਗੁੱਗੇ ਗੁਰਜ਼ਾਈ॥
ਮੈਂ ਬਹੁਤੀ ਬਾਤਾਂ ਨ ਚਾਹਾਂ। ਅਪਨਾ ਸੰਸਾ ਤੈਥੋਂ ਲਾਹਾਂ॥
ਜਿਸਨੂੰ ਸੁਣ ਤਿਨ ਏਹੁ ਉਚਾਰੀ। ਮੈਂ ਦੱਸਦਾ ਹਾਂ ਉਤਪਤ ਸਾਰੀ॥ ੧੫੫॥

## ਗੁੱਗੇ ਦਾ ਭਗਤ

ਚੌਪਈ-ਬਾਗੜ ਨਾਉਂ ਗਾਉਂ ਦਾ ਕਹਿੰਦੇ। ਜਿਥੇ ਏਹੁ ਪੀਰ ਸਨ ਰਹਿੰਦੇ॥
ਇਸਦੀ ਮਾਂ ਦਾ ਵਾਸਲ ਨਾਮ। ਇੱਕ ਭੈਣ ਇਸਦੀ ਉਸ ਥਾਮ॥
ਕਾਛਲ ਨਾਮ ਓਸਦਾ ਦੱਸਨ। ਇਕੋ ਘਰ ਇਹ ਦੋਨੋਂ ਵੱਸਨ॥
ਪਰ ਦੋਨਾਂ ਦੇ ਨ ਸੀ ਉਲਾਦ। ਚਿੰਤਾ ਨੇ ਕੀਤੀ ਬਰਬਾਦ॥
ਤਦ ਜੰਗਲ ਵਿੱਚ ਗੋਰਖਨਾਥ। ਉਤਰਿਆ ਲੈ ਜੋਗੀ ਸਾਥ॥
ਤਦ ਇਹ ਵਡੀ ਵਾਸਲ ਜੋਈ। ਗੁੱਗੇ ਅੱਗੇ ਜਾਕਰ ਰੋਈ॥
ਆਖੇ ਪੁੱਤਰ ਨਾਥ ਜੇ ਹੋਵੇ। ਮੈਂ ਜੋੜਾਂ ਹੁਣ ਹਥ ਸੁ ਦੋਏ॥
ਪਰ ਨਾ ਰੀਝਿਆ ਨਾਥ ਰੰਗੀਲਾ। ਕਰਦੀ ਰਹੀ ਬਹੁਤ ਉਹ ਹੀਲਾ॥

ਨਿੱਤ ਨੇਮ ਤੇ ਉਥੇ ਜਾਏ। ਗੋਰਖਨਾਥ ਦੇ ਪੈਰ ਪੁਜਾਏ।।
ਇਸੇ ਤਰ੍ਹਾਂ ਕਰਦੀ ਨੂੰ ਸੇਵਾ। ਲੱਗਾ ਕੁਦਰਤ ਦਾ ਸੀ ਟੇਵਾ।।
ਹੋਇ ਅਨੰਦ ਨਾਥ ਜੀ ਬੋਲੇ। ਉਸਦੇ ਸੱਭ ਮਨੋਰਥ ਫੋਲੇ।
ਲਗੇ ਆਖਨ ਸੁਣ ਹੇ ਨਾਰੀ। ਤੈਂ ਕੀਤੀ ਹੈ ਸੇਵ ਹਮਾਰੀ।।
ਤੇਰੇ ਪਰ ਮੈਂ ਹੋਇਆ ਰਾਜ਼ੀ । ਪੁਤ੍ ਜੰਮਨ ਤੇਰੇ ਗਾਜੀ।।
ਆਈਂ ਕਲ ਸਵੇਰੇ ਤੜਕੇ। ਕਰੀਂ ਬੇਨਤੀ ਐਥੇ ਖੜਕੇ।।
ਮੈਂ ਦੇਵਾਂ ਗਾਵਰ ਫਿਰ ਤੈਨੂੰ । ਦਈਂ ਕਰਾਇ ਯਾਦ ਤਦ ਮੈਨੂੰ।।
ਸੁਣਕੇ ਤੁਠਾ ਗੋਰਖ ਨਾਥ। ਬੇਨਤੀ ਕਰੀ ਜੋੜ ਕਰ ਹਾਥ।।
ਘਰ ਨੂੰ ਆਈ ਚਾਈ ਚਾਈ। ਸਮਝ ਲਿਆ ਹੁਣ ਤੁੱਠਾ ਸਾਂਈ।
ਜਦ ਉਸਦੀ ਜੋ ਛੋਟੀ ਭੈਣ। ਆਕੇ ਡਿਠੀ ਬੋਲੀ ਬੈਣ।।
ਸੁਣ ਭੈਣੇ ਤੈ ਬਾਰਾਂ ਸਾਲ। ਕਰਦਿਆਂ ਲਾਏ ਨਾਥਾਂ ਘਾਲ।।
ਫਿਰ ਨਾਂ ਅਜੇ ਤੀਕ ਕੁਛ ਸਰਿਆ। ਤੇਰਾ ਨਹੀਂ ਮਨੋਰਥ ਕਰਿਆ।।
ਜਿਸ ਨੂੰ ਸੁਣਕੇ ਉਸਨੇ ਕਿਹਾ। ਚਾਰ ਪਹਿਰ ਹੈ ਬਾਕੀ ਰਿਹਾ।।
ਤੜਕੇ ਜਾਸਾਂ ਉਸਦੇ ਕੋਲ। ਲੇਵਾਂ ਗੀ ਵਰ ਅਜਮਤ ਟੋਲ।।
ਜਿਸ ਪਰ ਉਸਨੈ ਹੈ ਫਰਮਾਇਆ। ਵਡ ਸਵੇਰ ਦਿਆਂ ਮਨ ਭਾਇਆ।।
ਇਹ ਸੁਣਦੇ ਹੀ ਛੋਟੀ ਭੈਣ। ਰਹੀ ਜਾਗਦੀ ਸਾਰੀ ਰੈਣ।।
ਜਦ ਰਾਤ ਬਹੁਤ ਸੀ ਰਹੀ। ਤਦ ਤਿਣ ਮਨ ਨੂੰ ਐਸੀ ਕਹੀ।।
ਚਲ ਤੂੰ ਕਰ ਲੈ ਆਪੇ ਦੌੜ। ਇਸਦਾ ਝੁੱਗਾ ਕਰਸਾਂ ਚੌੜ।।
ਨਾਥਾਂ ਕੋਲੋਂ ਵਰ ਲੈ ਆਊਂ । ਆਪਨੇ ਮੁੰਡਾ ਆਇ ਜਮਾਊਂ।
ਇਤਨਾਂ ਸੋਚ ਗਈ ਉਹ ਰੰਡੀ। ਸੀ ਪਾਪਨ ਜੋ ਵਡੀ ਘੁਮੰਡੀ।।
ਤਦ ਗੋਰਖ ਨੂੰ ਸੀਸ ਨਿਵਾਇਆ। ਨਾਥ ਤਦੋਂ ਮਾਇਆ ਭਰਮਾਇਆ।।
ਸਕਜਾ ਨਹੀਂ ਪਛਾਨ ਹਨੇਰੇ। ਕਿਉਂ ਜੋ ਪਹੁੰਚੀ ਬਹੁਤ ਸਵੇਰੇ।।
ਤਦ ਆਖੀ ਹੇ ਸਵਾਲਨ ਨਾਰੀ। ਦੇਵਤ ਹੋਂ ਵਰ ਤੁਮਕੋ ਭਾਰੀ।।
ਇਹ ਲੈ ਦੋ ਜੌਂ ਦਾ ਤੂੰ ਜੋੜਾ। ਤੇਰੇ ਕਾਰਨ ਨਾਹੀਂ ਥੋੜ੍ਹਾ।।
ਘਰ ਜਾਕੇ ਤੂੰ ਲੇਵੀਂ ਖਾਇ। ਮੇਰਾ ਮਨ ਵਿੱਚ ਨਾਮ ਧਿਆਇ।।
ਹੋਇ ਪੁੱਤ੍ਰਾਂ ਦੀ ਇੱਕ ਜੋੜੀ। ਸੋਭਾ ਪਾਵੇਂਗੀ ਨਹਿ ਥੋੜ੍ਹੀ।।
ਜਦ ਵਰ ਲੀਤੇ ਕਰ ਛਲ ਦੋਇ। ਫਿਰਤਾਂ ਖੁਸੀ ਬੇਹੱਦੀ ਹੋਇ।।
ਆਕੇ ਸੁੱਤੀ ਨਾਲ ਆਨੰਦ। ਅਪਣਾ ਭੇਤ ਰਖਕੇ ਬੰਦ।।

ਜਿਸ ਪਰ ਫਿਰ ਵਾਸਲ ਭੀ ਜਾਗ। ਤੁਰ ਪਈ ਓਸੇ ਅੰਦਰ ਲਾਗ॥
ਗਈ ਨਾਥ ਦੇ ਤੁਰਤ ਹਜੂਰ। ਬੋਲਜਾ ਜੋਗੀ ਹੋਇ ਗਰੂਰ॥
ਹੇ ਲੈਂਡੀ ਤੂੰ ਕਿਉਂ ਫਿਰ ਆਈ। ਅਜੇ ਸਾਂਤ ਨਹਿ ਮਨ ਵਿੱਚ ਪਾਈ॥
ਮੈ ਤੁਮ ਕੋ ਬੇਟੇ ਦੋ ਦੀਨੈ। ਸੋ ਤੁਮ ਨੈ ਕਹੁ ਕਜਾ ਕਰ ਦੀਨੇ॥
ਵਹੁ ਤੋ ਜੌਂ ਜੋ ਹਮ ਨੇ ਦੀਏ। ਸੋ ਪੁੱਤ੍ਰ ਤੇਰੇ ਯੇ ਕੀਏ॥
ਫਿਰ ਤੂੰ ਸਬਰ ਨ ਕਰਤੀ ਰਾਂਡ। ਕਜਾ ਹਮ ਦੇਖੇ ਤੁਮਨੇ ਭਾਂਡ॥
ਜਿਸ ਪਰ ਰੋਇ ਵਾਸਲਾ ਬੋਲੀ। ਅਗੇ ਆਈ ਨਾ ਇਹ ਗੋਲੀ॥
ਮੈਨੂੰ ਖਬਰ ਨ ਜੌਂ ਦੀ ਕੋਈ। ਇਹ ਤਾਂ ਬਾਤ ਅਚੰਭਾ ਹੋਈ॥
ਤਦ ਸਚੀ ਜਦ ਗੱਲ ਪਛਾਤੀ। ਕੰਬ ਗਈ ਜੋਗੀ ਦੀ ਛਾਤੀ॥
ਪੁਛਿਆ ਤੇਰੇ ਘਰ ਵਿੱਚ ਕੋਈ। ਹੋਰ ਨਾਰ ਭੀ ਹੈ ਸੀ ਜੋਈ॥
ਜਾਣੈ ਤੇਰਾ ਸਾਰਾ ਭੇਤ। ਸਿਲੇ ਹਾਰ ਹੋ ਲੂੱਟੇ ਖੇਤ॥
ਤਦ ਇਨ ਕਹੀ ਬਹਨ ਹੈ ਮੇਰੀ। ਮੇਰੇ ਜੈਸੀ ਸੂਰਤ ਹੇਰੀ॥
ਤਦ ਤਾਂ ਕਹੀ ਨਾਥ ਨੇ ਜਾਹੁ। ਓਹੋ ਹੈ ਜਿਸ ਨਾ ਕਰੇਂ ਬਸਾਹੁ॥
ਲੈ ਗਈ ਮਾਰ ਦੋਇ ਉਹ ਬੇਟੇ। ਤੇਰੇ ਨਾਲ ਪਾਇ ਅਲਸੇਟੇ॥
ਮੈਂ ਤਾਂ ਹੁਣ ਕੁਝ ਕਰ ਨਹਿ ਸੱਕਾਂ। ਬਾਰ ਬਾਰ ਬੋਲਨ ਤੇ ਅੱਕਾਂ॥
ਜਦ ਇਹ ਸੁਣੀ ਵਾਸਲ ਗੱਲ। ਗੱਲ ਵਿੱਚ ਪਾਇਆ ਤਦ ਹੀ ਪੱਲ॥
ਕਹੀ ਦਿਆ ਕਰ ਹੋ ਜਗ ਨਾਥ। ਮੈਂ ਹਾਂ ਵਡੀ ਗਰੀਬ ਅਨਾਥ॥
ਬਾਰਾਂ ਸਾਲ ਕਰੀ ਮੈਂ ਸੇਵਾ। ਜਦ ਪ੍ਰਸੰਨ ਭਏ ਗੁਰਦੇਵਾ॥
ਜਦ ਆਕਰ ਛਲ ਗਈਆ ਹੋਰ। ਲੁੱਟ ਖਜਾਨਾ ਲੈ ਗਈ ਚੋਰ॥
ਪਰ ਮੇਰਾ ਅਪਰਾਧ ਨ ਕੋਈ। ਇਹ ਬਦਨੀਤੀ ਉਸ ਤੇ ਹੋਈ॥
ਜਿਸੋ ਪਰ ਗੋਰਖ ਮਨ ਤਰ ਸਾਇਆ। ਉਸਨੂੰ ਆਦਰ ਨਾਲ ਬਠਾਇਆ॥
ਦੁਹ ਕੰਨਾਂ ਤੇ ਕਢੀ ਮੈਲ। ਗੋਲੀ ਵਟੀ ਹੱਥਾ ਗੈਲ॥
ਦੇ ਕੇ ਕਹੀ ਖਾਹ ਇਸ ਵੇਲੇ। ਤੇਰੇ ਜਾਗੇ ਭਾਗ ਸੁਵੇਲੇ॥
ਜੰਮੇਗਾ ਇੱਕ ਜੰਗੀ ਸ਼ੇਰ। ਉਹ ਦੋਨਾ ਵੀ ਮਾਰੂ ਘੇਗਾ॥
ਤਦ ਲੈਕਰ ਉਹ ਪਰ ਪਰ ਆਈ। ਉਹੋ ਗੋਲੀ ਲੈ ਕਰ ਖਾਈ॥
ਤਦ ਛੋਟੀ ਦੇ ਜੰਮੇ ਜੋੜੇ। ਕੌੜੀ ਵੇਲ ਲੱਗੇ ਫਲ ਕੌੜੇ॥
ਅਰ ਇਹ ਗੋਲੀ ਤੇ ਉਪਜਾਇਆਂ। ਗੁੱਗਾ ਨਾਮ ਇਸੇ ਤੇ ਗਾਇਆ॥
ਤਾਂਤੇ ਇਹ ਗੋਲੀ ਤੇ ਉਪਜਾਇਆਂ। ਗੁੱਗਾ ਨਾਮ ਇਸੇ ਤੇ ਗਾਇਆ॥

ਗੋਲੀ ਤੇ ਜੰਮਨ ਦੇ ਕਾਰਨ। ਗੁੱਗਾ ਉਸਨੂੰ ਕਰਨ ਉਚਾਰਨ॥
ਦਸੋ ਤੁਸੀਂ ਪੁਛ ਕੀ ਲੀਤਾ। ਕੌਨ ਮਨੋਰਥ ਪੂਰ ਕੀਤਾ॥
ਇਹ ਤਾਂ ਸਭੋ ਜਾਨਨ ਲੋਗ। ਸੀ ਉਹ ਵਲੀ ਵਡਾ ਅਤਿ ਜੋਗ॥
ਤੁਸੀਂ ਓਸਨੂੰ ਨਹੀਂ ਪਛਾਤਾ। ਜੋ ਸੇਵੇ ਸੋਈ ਵਰਪਾਤਾ॥ ੧੫੬॥

## ਸੈਲਾਨੀ ਸਿੰਘ

ਦੋਹਰਾ- ਮੈਨੂੰ ਪੁਛਨ ਤੇ ਵਡਾ ਹੋਇਆ ਲਾਭ ਸੁਜਾਨ॥
ਸਾਰਾ ਸਮਝਿਆ ਹਾਲ ਮੈਂ ਜਿਸ ਪਰ ਤੂੰ ਕੁਰਬਾਨ॥ ੧੫੭॥
ਚੌਪਈ-ਸੁਣ ਖਾਂ ਭਗਤਾ ਦੇ ਕੇ ਕੰਨ। ਭਾਂਡਾ ਅਕਲ ਨ ਐਵੇਂ ਭੰਨ॥
ਜੋ ਤੈਂ ਉਸਦਾ ਹਾਲ ਸੁਨਾਇਆ। ਸੋ ਤਾਂ ਹਾਸੀ ਜੋਗ ਦਿਖਾਇਆ॥
ਪਹਲੇ ਉਸਦਾ ਬਾਪ ਨ ਕੋਈ। ਜੇ ਹੈ ਤਾਂ ਨਾਂ ਉਸਦਾ ਸੋਈ॥
ਕਿਉਂ ਜੋ ਤੈਂ ਕੰਨਾਂ ਦੀ ਮੈਲ। ਦਿਤੀ ਗੋਰਖ ਨੇ ਹਿਤ ਗੈਲ॥
ਉਸ ਗੋਲੀ ਥੋਂ ਪੈਦਾ ਹੋਇਆ। ਇਹ ਤੈਥੋਂ ਹੈ ਪ੍ਰਗਟ ਹੋਇਆ॥
ਅਰ ਉਸਦੇ ਜੋ ਜੌੜੇ ਭਾਈ। ਦੋ ਦਾਣਿਆਂ ਤੇ ਜੰਮੇ ਭਾਈ॥
ਦੋਨੋਂ ਭੈਣਾਂ ਬਾਗੜ ਵੱਸਨ। ਜੇਹੜੀ ਗਲ ਲੋਗ ਸਭ ਦੱਸਨ॥
ਹੁਣ ਇਸਦਾ ਤੂੰ ਪਤਾ ਬਤਾਉ। ਕਿਸੇ ਤਰੀਖੋਂ ਖੋਜ ਦਿਖਾਉ॥
ਕਿਆ ਉਹ ਸਨ ਘਰਬਾਰ ਬਸਾਵਨ। ਯਾ ਐਵੇਂ ਹੀ ਝਟ ਲੰਘਾਵਨ॥
ਜੇ ਸਨ ਪਤੀ ਉਨਾਂ ਦੇ ਪਾਸ। ਜਿਨ ਕੀ ਹੋ ਕਰ ਰਹਸਨ ਦਾਸ॥
ਫਿਰ ਕਜੋ ਜੌਂ ਤੇ ਪੈਦਾ ਹੋਏ। ਅਰ ਗੋਲੀ ਦੀ ਮੈਲ ਬਗੋਏ॥
ਜਿਸਤੇ ਸਾਬਤ ਹੁੰਦਾ ਏਹ। ਨਹੀ ਬਾਪ ਤੇ ਤਿਨ ਕੀ ਦੇਹ॥
ਦੂਜੇ ਪੁਰਖੋਂ ਮੁੰਡੇ ਲੀਤੇ। ਜਿਸਤੇ ਸਿਧ ਮਨੋਰਥ ਕੀਤੇ॥
ਹੁਣ ਤੂੰ ਸੋਚ ਜ਼ਰਾ ਮਨ ਲਾਕੇ। ਅਰ ਮੈਨੂੰ ਦਸੀਂ ਸਮਝਾਕੇ॥
ਕਿਆ ਜੋ ਪਤੀ ਬਿਨਾ ਸਨ ਨਾਰਾਂ। ਮੁੰਡੇ ਚਾਹੁਨ ਵਾਂਗ ਖੁਆਰਾਂ॥
ਇਹ ਸੋਭਾ ਦੀ ਨਾਹੀ ਗੱਲ। ਸਗੋ ਖਾਨਦਾਨ ਨੂੰ ਸੱਲ॥
ਆਪਾਂ ਹੁਦਰੀ ਫਿਰਦੀ ਵਾਸਲ। ਚਾਹੇ ਮੁੰਡਾ ਕਰਨਾ ਹਾਸਲ॥
ਬਾਰਾਂ ਸਾਲ ਨਾਥ ਦੇ ਪਾਸ। ਜਾਂਦੀ ਰਹੀ ਰਖ ਮਨ ਆਸ॥
ਫਿਰ ਜਦ ਵਰ ਦਾ ਮੌਕਾ ਆਇਆ। ਕਾਸਲ ਨੇ ਸੀ ਉਸੇ ਠਹਰਾਇਆ॥
ਜਿਸ ਪਰ ਫਿਰ ਗੁੱਗੇ ਸ਼ਾਹ। ਜੰਮਨ ਦਾ ਕਜਾ ਸਿਖਜਾ ਰਾਹ॥

ਸੋਚ ਭਲੇ ਪੁਰਖਾ ਮਨ ਲਾਕੇ। ਮੁੰਡੇ ਬਣਦੇ ਮੈਲ ਲਿਆਕੇ॥
ਯਾ ਜੌਂ ਦਾਣੇ ਮੁੰਡੇ ਘੜਦੇ। ਕਾਹਨੂੰ ਢੋਲੇ ਗਾਹੁ ਨ ਪੜਦੇ॥
ਇਤਨੇ ਵਿੱਚ ਸਮਝ ਲੈ ਸਾਰੀ। ਹੋਰ ਨ ਆਖਾਂ ਗਾਥਾ ਸਾਰੀ॥
ਜਦ ਉਹ ਮੈਲੋਂ ਬਣਿਆ ਭਾਈ। ਗੋਰਖ ਤੇ ਜੋ ਵਾਸਲ ਪਾਈ॥
ਤਾਂ ਉਪ ਪੁੱਤ ਕਹੋ ਹੈ ਕਿਸ ਦਾ। ਬਾਪ ਕੋ ਨ ਮੰਨੋਗੇ ਤਿਸਦਾ॥
ਇਹ ਤਾਂ ਪਜਾ ਬਖੇੜਾ ਹੋਰ। ਗੁੱਗਾ ਅਹੇ ਬਾਪ ਦਾ ਚੋਰ॥
ਤਾਂਤੇ ਤੂੰ ਕਜਾ ਲੈਸੇਂ ਭਾਈ। ਬੈਠਾ ਅੰਦਰ ਵਾਂਗ ਸੁਦਾਈ॥
ਇਤਨੀ ਗਲ ਜਾਣ ਕੇ ਭੁੱਲਾ। ਜਾਮੇ ਵਿੱਚ ਨ ਮੇਵੇ ਫੁਲਾ॥
ਭਲਾ ਦਸ ਜੇ ਤੈਨੂੰ ਕੋਈ। ਪੁੱਛੇ ਬਾਤ ਕਹੋ ਕਜਾ ਸੋਈ॥
ਵਾਸਲ ਦਾ ਮਾਲਕ ਸਾ ਕੋਣ। ਸੀ ਉਹ ਬਸਦੀ ਜਿਸਦੇ ਭੌਣ॥
ਯਾ ਗੁੱਗੇ ਦਾ ਦੱਸੋ ਬਾਪ। ਫਿਰ ਤਾਂ ਤੈਨੂੰ ਚੜਸੇ ਤਾਪ॥
ਓੜਕ ਨੂੰ ਹੋਕਰ ਸ਼ਰਮਿੰਦਾ। ਫਿਰ ਸੈਂ ਏਹੋ ਉਤ੍ਰ ਦਿੰਦਾ॥
ਨਹੀਂ ਬਾਪ ਦੀ ਖਬਰ ਪਜਾਰੇ । ਗੋਰਖ ਮੈਲੋਂ ਕਹਦੇ ਸਾਰੇ॥
ਕਿਆ ਉਸਦੀ ਫਿਰ ਸੋਭਾ ਹੋਊ। ਕਰਮਾਂ ਨੂੰ ਫਿਰ ਬੈਠਾ ਰੋਊ॥
ਪਰ ਤੂੰ ਸਮਝੇ ਦੇਖ ਨਿਜ ਮਿਤ। ਕਜਾ ਏਹ ਲਗਦੀ ਤੇਰੇ ਚਿਤ॥
ਸਚੋਂ ਹੀ ਉਹ ਤੇਰਾ ਬੇਲੀ। ਜੰਮਿਆ ਖਾਕੇ ਮੈਲ ਗੁਲੇਲੀ॥
ਯਾ ਜਦ ਕਾਸੁਲ ਦੋ ਜੌਂ ਖਾਏ। ਦੋ ਮੁੰਡੇ ਤਦ ਬਣ ਕਰ ਆਏ॥
ਪਰ ਹੁਣ ਤੂੰ ਇਹ ਦਸ ਪਜਾਰੇ। ਖਾਨ ਦਾਨ ਜੋ ਤਿਸਹ ਉਚਾਰੇ॥
ਜਿਸ ਤੇ ਸਮਝ ਲਿਆਂ ਮੈਂ ਸਾਰੀ। ਕਿਕੁਰ ਉਪਜੀ ਏਹ ਖੁਆਰੀ॥੧੫੮॥

## ਗੁੱਗਾ ਭਗਤ

ਦੋਹਰਾ–ਗੋਤ ਓਸਦਾ ਦਸਦੇ ਸਾ ਰਾਜਪੂਤ ਚੁਹਾਣ॥
ਗਾਉਣ ਵਾਲੇ ਚੂਹੜੇ ਏਹੋ ਕਰਨ ਬਖਾਣ॥ ੧੫੯॥
ਮੈਂ ਤਾਂ ਹਾਂ ਅਨਪੜ੍ਹ ਅਰ ਸਿੱਧਾ। ਭਗਤ ਪਣੇ ਨੇ ਹੈ ਮਨ ਬਿੱਧਾ॥
ਪਰ ਜਦ ਡੌਰੂ ਲੈ ਕੇ ਗਾਉਨ। ਚੂਹੜੇ ਉਸਦੀ ਵਾਰ ਸੁਨਾਉਣ॥
ਤਾਂ ਉਹ ਦਸਨ ਲੋਕ ਚੁਹਾਣ। ਏਹੋ ਗਾਉਣ ਖੋਲ ਅਖਾਣ॥
ਇਸਤੇ ਪਤਾ ਗੋਤ ਦਾ ਪਾਕੇ। ਆਖੇ ਅਸੀ ਚੁਹਾਣ ਬੁਲਾਕੇ॥
ਹੋਰ ਖਬਰ ਮੈਨੂੰ ਨਹਿ ਕੋਈ। ਕਿਕੁਰ ਉਸਦੀ ਚਰਚਾ ਹੋਈ॥੧੬੦॥

## ਸੈਲਾਨੀ ਸਿੰਘ

ਦੋਹਰਾ-ਇਹ ਤਾਂ ਖੂਹੇ ਢੀਮ ਹੈ ਪਤਾ ਨ ਜਿਸਦਾ ਕੁਝ॥
ਕਿਸਦਾ ਗੋਤ ਚੁਹਾਣ ਸਾ ਇਤਨੀ ਦੱਸੋ ਬੁਝ॥ ੧੬੧॥
ਚੌਪਈ-ਗੁੱਗਾ ਤੁਧ ਚੁਹਾਣ ਬਤਾਇਆ। ਖਾਨਦਾਨ ਰਾਜਪੂਤ ਬਤਾਇਆ॥
ਪਰ ਮੈਂ ਪੁੱਛਾਂ ਤੈਨੂੰ ਭਾਈ। ਜਿਸਦੀ ਪੈਂਦੀ ਸਮਝ ਨ ਕਾਈ॥
ਵਾਸਲ ਦੇ ਮਾਪੇ ਸੇ ਜੋਈ। ਸੈਨ ਚੁਹਾਣ ਨਾਨਕੇ ਕੋਈ।
ਯਾ ਵਾਸਲ ਦੇ ਸਹੁਰੇ ਜੋਇ। ਸੈਨ ਚੁਹਾਣ ਕਹੋ ਇਹ ਸੋਇ॥
ਜੇ ਸੇ ਸਹੁਰੇ ਉਸੇ ਚੁਹਾਣ । ਫਿਰ ਮਾਂ ਦਾ ਕਜਾ ਗੋਤ ਬਖਾਨ॥
ਜੈ ਸੀ ਮਾਇ ਚੁਹਾਣ ਬੇਟੀ। ਤਾਂ ਬਾਪੂ ਦੀ ਹੈ ਅਸਲੇਟੀ॥
ਇਸ ਤੇ ਪਤਾ ਨ ਲਗਦਾ ਭਾਈ। ਕਿਸਦੀ ਜਾਤ ਚੁਹਾਣ ਬਤਾਈ॥
ਫਿਰ ਇੱਕ ਪੁੱਛਾਂ ਤੈਨੂੰ ਹੋਰ । ਉਹ ਭੀ ਦਸ ਨ ਪਾਈਂ ਸ਼ੋਰ॥
ਗੁੱਗਾ ਸੀ ਕਿਸ ਮਜ਼ਬੋਂ ਪਜਾਰੇ। ਹਿੰਦੂ ਯਾ ਮੋਮਨ ਮਨ ਧਾਰੇ॥
ਪਰ ਜੋ ਪਤਾ ਨਾਉਂ ਤੇ ਮਿਲਦਾ। ਅਰ ਸੋਚੇਗਾ ਤਜ ਹਠ ਦਿਲਦਾ॥
ਤਾਂ ਉਹ ਹੈਸੀ ਮੁਸਲਮਾਨ । ਜਿਸ ਤੇ ਪੈਂਦਾ ਹੋਰ ਤੁਫਾਨ॥
ਹੁਣ ਮੈਂ ਦਸਾਂ ਤੈਨੂੰ ਓਹ। ਪਰ ਤੂੰ ਸੁਣਕੇ ਕਰੀਂ ਨਾ ਰੋਹ॥
ਵਾਸਲ ਕਾਸਲ ਨਾਮ ਬਤਾਏ। ਮਾਂ ਅਰ ਮਾਸੀ ਦੇ ਬਤਲਾਏ॥
ਇਹ ਸਾਰੇ ਹਨ ਮੁਸਲਮਾਨੇ । ਹਰ ਇਕ ਪੁਰਖ ਰਿਦੇ ਮਹਿ ਜਾਨੇ॥
ਫਿਰ ਜੋ ਗੁੱਗਾ ਨਾਮ ਬਤਾਇਆ। ਸੋ ਭੀ ਮੁਸਲਮਾਨ ਸਾ ਪਾਇਆ॥
ਅਰ ਜੋ ਉਸਨੂੰ ਆਖੇਂ ਪੀਰ। ਸਭੀ ਦਸੇ ਤੁਰਕ ਸਗੀਰ॥
ਜਿਸ ਤੇ ਹੋਊ ਸੋ ਰਜਪੂਤ। ਪਹਿਲੇ ਹਿੰਦੂ ਧਰਮੀ ਸੂਤ॥
ਪਰ ਉਸਦੇ ਜੋ ਵਡੇ ਵਡੇਰੇ। ਮੁਸਲਮਾਨ ਤੇਗ ਦੇ ਘੇਰੇ॥
ਹੋਏ ਹੋਸਨ ਮੁਸਲਮਾਨ। ਝੱਲ ਨ ਸਕੇ ਓਹ ਤੁਫਾਨ॥
ਜੈਸੇ ਅਜ ਤੀਕ ਹਨ ਮਿਲਦੇ। ਮੁਸਲਮਾਨ ਘਰਾਣੇ ਖਿਲਦੇ॥
ਹੈਨ ਪੁਰਾਣੇ ਨਾਵਾਂ ਉਤੇ। ਭੱਟੀ, ਸੰਧੂ, ਮਾਨ, ਵਿਗੁਤੇ॥
ਇਸੀ ਤਰ੍ਹਾਂ ਦਾ ਲਗਦਾ ਹਾਲ। ਜਦ ਤੂੰ ਦੇਖੋਂ ਅਨਭਵ ਨਾਲ॥
ਪਰ ਹੁਣ ਛਡ ਕਹਾਣੀ ਸਾਰੀ। ਅਗੇ ਦੱਸ ਹਕੀਕਤ ਭਾਰੀ॥
ਪੀਰ ਕਹੋ ਕਿਸ ਗਲੋਂ ਬਣਿਆ। ਜਿਸ ਪਰ ਤੈਂ ਹੈ ਤੰਬੂ ਤਣਿਆ॥ ੧੬੨॥

## ਗੁੱਗਾ ਭਗਤ

ਦੋਹਰਾ॥ ਇਹ ਤਾਂ ਮੈਨੂੰ ਪਤਾ ਨਾ ਸੀ ਕਿਆ ਉਸਦੀ ਕੌਮ॥
ਕਲਮੇ ਪੜ੍ਹਨੇ ਹਾਰ ਸਾ ਯਾ ਸੀ ਕਰਦਾ ਹੋਮ। ੧੬੩॥
ਚੌਪਈ॥ ਅਜ ਤੀਕ ਤਾਂ ਅਸੀਂ ਨ ਜਾਤਾ। ਕੌਮ ਧਰਮ ਨ ਕੁਝ ਪਛਾਤਾ॥
ਇਸੇ ਮਹੀਨੇ ਭਾਦੋਂ ਵਿੱਚ। ਮੇਲੇ ਦੀ ਆ ਪੈਂਦੀ ਖਿਚ॥
ਤਦ ਆਕੇ ਐਥੇ ਬਹਿ ਜਾਈਏ। ਕਬਰ ਕਪੱੜਿਆਂ ਨਾਲ ਸਜਾਈਏ॥
ਸਾਰਾ ਦਿਨ ਫਿਰ ਚੜ੍ਹਨ ਚੜ੍ਹਾਵੇ। ਇੱਕ ਆਵੇ ਇੱਕ ਲੈ ਕਰ ਜਾਵੇ॥
ਪਰ ਇਹ ਪਤਾ ਨ ਲਗਦਾ ਮੈਨੂੰ। ਜਿਸ ਦਾ ਹਾਲ ਸੁਣਾਵਾਂ ਤੈਨੂੰ॥
ਭਲਾ ਕਦੇ ਜੇ ਮਿਲਜਾ ਖੋਜ॥ ਤੁਰਤ ਸੁਨਾਊਂ ਓਸੇ ਰੋਜ॥ ੧੬੪॥

## ਸੈਲਾਨੀ ਸਿੰਘ

ਦੋਹਰਾ॥ ਮਨ ਮੱਤ ਸਿੰਘਾ ਸੁਣ ਲਿਆ ਕਿਹਾ ਭਗਤ ਨੇ ਜੋਇ॥
ਅਜ ਤੀਕ ਇਸ ਨੂੰ ਨਹੀਂ ਖਬਰ ਧਰਮ ਉਸ ਕੋਇ॥ ੧੬੫॥
ਬਿਬੇਕ ਸਿੰਘ ਤੈਂ ਸੁਣੀ ਹੈ ਬਾਤ ਭਗਤ ਦੀ ਏਹੁ॥
ਪਤਾ ਨ ਗੁੱਗੇ ਧਰਮ ਦਾ ਬਾਪੂ ਦਾ ਨਾ ਥੇਹੁ॥ ੧੬੬॥
ਚੌਪਈ॥ ਨਾ ਹੈ ਪਤਾ ਬਾਪ ਦਾ ਪੂਰਾ। ਅਰ ਨਾ ਧਰਮ ਵਲੋਂ ਸੂਰਾ॥
ਕੇਵਲ ਮਾਂ ਮਾਸੀ ਅਰ ਗੁੱਗਾ। ਅਜ ਤੀਕ ਹੈ ਕੁਟਦਾ ਭੁੱਗਾ॥
ਅੰਧਾ ਧੁੰਦ ਪਿਆ ਹੈ ਜਾਂਦਾ। ਇਸੇ ਮਹੀਨੇ ਚੜ੍ਹਤਾਂ ਖਾਂਦਾ॥
ਇਸ ਨੂੰ ਦੇਣ ਰੁਪਈਏ ਆਏ। ਮੂਰਖ ਬਣ ਕੇ ਬਿਨਾ ਬੁਲਾਏ॥ ੧੬੭॥

## ਬਿਬੇਕ ਸਿੰਘ

ਦੋਹਰਾ॥ ਅਸੀਂ ਬਚੇ ਹਾਂ ਮੰਨ ਤੋਂ ਸੁਖੀ ਰਿਹਾ ਹੈ ਜੀਉ॥
ਜਿਸ ਤੇ ਬਾਪੂ ਮੋੜਿਆ ਚਾੜ੍ਹਨ ਆਇਆ ਘੀਉ॥ ੧੬੮॥
ਪਰ ਮਨ ਮਤ ਸਿੰਘ ਠਗਜਾ ਪੰਜ ਰੁਪਏ ਖੋਇ।
ਜਿਸ ਦੇ ਧਰਮ ਅਰ ਗੋਤ ਦਾ ਪਤਾ ਨ ਲਗੇ ਕੋਇ॥ ੧੬੯॥
ਤਿਉਂ ਜੀ ਦਸੋ ਆਪ ਦੀ ਕਿਕਰ ਹੋਈ ਬਾਤ॥
ਪੰਜ ਰੁਪੀਏ ਠਗ ਲਏ ਦਿਨ ਦੀਵੀ ਕਰ ਰਾਤ॥ ੧੭੦॥

## ਮਨ ਮੱਤ ਸਿੰਘ

ਦੋਹਰਾ।। ਹਾਸੀ ਕਰਦਾ ਕਾਕਯਾ ਹੈਂ ਤੂੰ ਮੇਰੇ ਨਾਲ।।
ਬੰਦਾ ਭੁਲਨ ਹਾਰ ਹੈ ਡਿਗ ਕੇ ਜਾਇ ਸਮਾਲ।। ੧੭੧।।
ਚੌਪਈ।। ਅਸੀਂ ਨੱਗਰਾਂ ਦੇ ਹਾਂ ਵਾਸੀ। ਜਿਕੁਰ ਹੁੰਦੇ ਕਨਯਾ ਰਾਸੀ।।
ਲੰਮੀ ਸਮਝ ਨ ਸਾਨੂੰ ਕੋਈ। ਹੋਇ ਗਈ ਜੋ ਐਵੇਂ ਹੋਈ।।
ਤੂੰ ਕਰਦਾ ਸ਼ਰਮਿੰਦਾ ਮੈਨੂੰ। ਫਿਰ ਮੈਂ ਕਹਾਂ ਭਲਾ ਕਯਾ ਤੈਨੂੰ।।
ਜਿਸ ਪਰ ਕਹੀ ਸਿੰਘ ਨੇ ਫੇਰ। ਝਗੜੋ ਨਹੀਂ ਤਦੋਂ ਮੈਂ ਮੇਰ।।
ਅਗੇ ਪੁੱਛਨ ਦੋਵੇਂ ਹੋਰ। ਕਾਬੂ ਆਇਆ ਡਾਢਾ ਢੋਰ।। ੧੭੨।।

## ਸੈਲਾਨੀ ਸਿੰਘ

ਦੋਹਰਾ।। ਬਸ ਕਰ ਨਾਂ ਏਤਨੀ ਚੁਕ ਮਚਾਵੋ ਰਾਗ।।
ਵਧਦਾ ਵਧਦਾ ਵਧੇਗਾ ਦੋਹਾਂ ਦਾ ਤਕਰਾਰ।। ੧੭੩।।
ਚੌਪਈ।। ਤੁਸੀਂ ਭਲਾ ਕਯੋਂ ਝਗੜਾ ਪਾਯਾ। ਨਾ ਇਸ ਖਾਤਰ ਤੁਧ ਬੁਲਾਯਾ।।
ਮੈਨੂੰ ਭਗਤ ਸੁਣਾਵੇ ਬਾਤ। ਜੋ ਕੁਛ ਹੈ ਇਸ ਪਰ ਵਖਯਾਤ।।
ਜਦ ਉਹ ਚੁਪ ਕਰੇ ਸਨ ਦੋਈ। ਫਿਰ ਤਿਨ ਨਿਗ੍ਹਾ ਭਗਤ ਵੱਲ ਹੋਈ।।
ਕਹੋ ਭਗਤ ਜੀ ਹੁਣ ਕੁਛ ਹੋਰ। ਕਿਕੁਰ ਡਿਠਾ ਗੁੱਗੇ ਜੋਰ।।
ਕਿਆ ਉਸ ਨੇ ਸੀ ਕੀਤੀ ਬਾਤ। ਜਿਸ ਪਰ ਤੁਸੀਂ ਓਸ ਗੁਣ ਗਾਤ।।
ਮੈਂ ਤਾਂ ਉਸ ਨੂੰ ਸੁਣਨਾਂ ਚਾਹਾਂ। ਜਿਸ ਪਰ ਘਰ ਜਾ ਤੁਧ ਸਰਾਹਾਂ।।
ਕਹੋ ਨਸੰਗ ਨ ਮਨ ਸੁਕਚਾਵੋ। ਠੀਕ ਪੀਰ ਦਾ ਪਤਾ ਬਤਾਵੋ।।
ਜਿਸ ਤੇ ਮੈਨੂੰ ਹੋਵੇ ਗਿਆਨ। ਹੈ ਇਹ ਪੀਰ ਵਡਾ ਬਲਵਾਨ।।
ਚੁਪ ਕਰੇ ਨਹੀਂ ਬਣਦੀ ਬਾਤ। ਅਕਸਰ ਕਹਿਣੀ ਪੈਸੀ ਭਰਾਤ।। ੧੭੪।।

## ਗੁੱਗਾ ਭਗਤ

ਦੋਹਰਾ।। ਮੈਂ ਤਾਂ ਅਗੇ ਓਸ ਦੇ ਸੁਣਿਆ ਹੈ ਇਹ ਹਾਲ।।
ਗੁੱਗਾ ਲੜਿਆ ਬਹੁਤ ਹੀ ਮਾਸੀ ਪੁੱਤਾਂ ਨਾਲ।। ੧੭੫।।
ਚੌਪਈ।। ਆਖਨ ਗੁੱਗੇ ਦੇ ਉਹ ਭਾਈ। ਰਖਦੇ ਉਸ ਦੇ ਨਾਲ ਲੜਾਈ।।
ਮਿਲ ਕੇ ਕਰਦੇ ਨ ਸੀ ਗੁਜਾਰਾ। ਰਖਨ ਮਨ ਵਿੱਚ ਵੈਰ ਕਰਾਰਾ।।
ਜਿਸ ਪਰ ਦਾਉ ਨ ਕੋਈ ਲੱਗੇ। ਜੋਰਾਵਰ ਗੁੱਗੇ ਦੇ ਅੱਗੇ।।

ਪਰ ਜਦ ਗੁੱਗਾ ਅਪਨੀ ਜੰਞ। ਲੈਕੇ ਗਿਆ ਘਰਾਂ ਥੋਂ ਅੰਞ॥
ਜਿੱਕਰ ਜਾਂਦੇ ਲੈ ਕਰ ਲਾੜੇ। ਤਦ ਜੌੜਿਆਂ ਨੂੰ ਪੈ ਗਏ ਸਾੜੇ॥
ਮਨ ਦੇ ਵਿੱਚ ਕਲੀਲਾ ਖਾਉਨ। ਦੂਰੋਂ ਬੈਠੇ ਦੰਦ ਚਬਾਉਨ॥
ਪਰ ਜਦ ਗੁੱਗਾ ਤੁਰ ਗਿਆ ਆਪ। ਤਦ ਜੋੜਿਆਂ ਨੇ ਕੀਤਾ ਪਾਪ॥
ਉਸ ਦਾ ਸਾਰਾ ਬਾਗ ਉਜਾੜਿਆ। ਮੁਢੋਂ ਲੈ ਕੇ ਤੁਰਤ ਉਖਾੜਿਆ॥
ਇਸੀ ਤਰ੍ਹਾਂ ਗਊਆਂ ਦਾ ਵੱਗ। ਸੋ ਭੀ ਲੈ ਗਏ ਕਿਤੇ ਅਲੱਗ॥
ਮਾਰੇ ਚਰਵਾਲੇ ਜੋ ਉਸਦੇ । ਵਾਂਗ ਬਕਰੇ ਜਾਨਾਂ ਕੁਸਦੇ॥
ਏਹੋ ਜੇਹਾ ਵੂੰਦ ਮਚਾਇਆ। ਜਿਸ ਪਰ ਕਿਸੇ ਨ ਉਨ੍ਹਾਂ ਹਟਾਇਆ॥
ਫਿਰ ਜਦ ਸਿਰੀਅਲ ਦਾ ਲੈ ਡੋਲਾ। ਗੁੱਗਾ ਪੀਰ ਘਰ ਆਇਆ ਭੋਲਾ॥
ਤਦ ਘਰ ਆਏ ਤਾਈ ਮਾਈ। ਸਾਰੀ ਗੱਲ ਬੈਠ ਸਮਝਾਈ॥
ਪਾਨਾ ਵਾੜੀ ਤੁਧ ਉਖੇੜੀ। ਪਕੜ ਲਏ ਗਾਈਂ ਦੇ ਛੇੜੀ॥
ਇਹ ਜੌੜਿਆਂ ਨੈ ਜ਼ੁਲਮ ਕਮਾ ਇਆ। ਤੇਰਾ ਸਾਰਾ ਧਰਮ ਲੁਟਾਇਆ॥
ਜਿਸ ਪਰ ਸੁਣ ਉਸ ਮਨ ਨੂੰ ਕਰੋਧ। ਚੜ੍ਹਿਆ ਵਧੇਰੇ ਵਧਾ ਵਰੋਧ॥
ਲਗਾ ਕਹਿਨ ਉਨ੍ਹਾਂ ਨੂੰ ਭਾਈਓ। ਤੁਸੀ ਜੋ ਕਰਜਾ ਕੰਮ ਸੁਦਾਈਓ॥
ਸੋ ਮੈਂ ਬਦਲਾ ਇਸ ਦਾ ਲੇਊਂ। ਓਨਾਂ ਹੀ ਫਲ ਤੁਧ ਨੂੰ ਦੇਊਂ॥
ਜਿਸ ਪਰ ਜੌੜੇ ਹੋ ਕੇ ਕੌੜੇ। ਘੋੜਿਆਂ ਪਰ ਚੜ੍ਹ ਲੜਨੇ ਦੌੜੇ॥
ਏਧਰ ਇਸਨੇ ਨੀਲਾ ਘੋੜਾ। ਕਰ ਤਿਆਰ ਮੁਖ ਜੰਗ ਮਰੋੜਾ॥
ਲੱਗੇ ਲੜਨ ਆਪ ਵਿੱਚ ਦੋਏ। ਦੋਨੋ ਧੜੇ ਬਰਾਬਰ ਹੋਏ॥
ਓਧਰ ਜੌੜੇ ਦੋਨੋ ਭਾਈ। ਏਧਰ ਗੁੱਗਾ ਜਾਇਆ ਮਾਈ॥
ਆਖਰ ਨੂੰ ਤਲਵਾਰ ਸੰਭਾਰੀ। ਤਦ ਜੌੜਿਆਂ ਪਰ ਗੁੱਗੇ ਮਾਰੀ॥
ਵੱਢੇ ਸਿਰ ਦੋਨਾਂ ਦੇ ਓਥੇ। ਉਡ ਗਏ ਪ੍ਰਾਨ ਭਏ ਤਨ ਥੋਥੇ॥
ਜਿਸ ਪਰ ਫਤਿਹ ਪਾਇ ਘਰ ਆਯਾ। ਲੋਗਾਂ ਨੇ ਸਾ ਅਤਿ ਵਡਿਆਯਾ॥
ਐਸਾ ਵਡਾ ਬਹਾਦਰ ਬੀਰ। ਸੀ ਗੁੱਗਾ ਜਿਸ ਆਖਨ ਪੀਰ॥ ੧੭੬॥

## ਸੈਲਾਨੀ ਸਿੰਘ

ਦੋਹਰਾ- ਇਹ ਤਾਂ ਵਡੀ ਬਹਾਦਰੀ ਨਹੀਂ ਦਿਖਾਈ ਕੋਇ॥
ਗੁੱਸੇ ਦੇ ਵਿੱਚ ਆਇਕੇ ਮਾਰੇ ਭਾਈ ਦੋਇ॥ ੧੭੭॥
ਚੌਪਈ-ਪਹਿਲੇ ਤਾਂ ਤੂੰ ਸੋਚ ਸਿਆਣੇ। ਇਹ ਤਾ ਸਮਝਨ ਬਾਲ ਇਆਣੇ॥

ਦੋ ਭਾਈ ਜੋ ਹੈ ਸਨ ਜੌੜੇ। ਸੋ ਲਗਦੇ ਸਨ ਉਸ ਨੂੰ ਕੌੜੇ॥
ਆਪਸ ਦਾ ਜੋ ਸਈ ਸਰੀਕਾ। ਸਦਾ ਜਗਤ ਵਿੱਚ ਇਹੋ ਤਰੀਕਾ॥
ਭਾਈਆਂ ਨਾਲ ਲੜੇਂਦੇ ਭਾਈ। ਕਟ ਵੱਢ ਕਰ ਮਰਨ ਸੁਦਾਈ॥
ਜਿਸ ਪਰ ਹਾਲ ਉਨ੍ਹਾਂ ਦਾ ਐਸਾ। ਦੁਸ਼ਮਨ ਦਾ ਹੁੰਦਾ ਹੈ ਜੈਸਾ॥
ਜਿਸਤੇ ਐਥੋਂ ਤਕ ਸਾ ਵੈਰ। ਨਹੀਂ ਗੁਜ਼ਾਰੇ ਕੋਈ ਖੈਰ॥
ਵਿਜਾਹ ਵਿੱਚ ਭੀ ਨ ਸੀ ਬੁਲਾਏ। ਜਿਸ ਤੇ ਗੁੱਸੇ ਦੇ ਵਿੱਚ ਆਏ॥
ਮਗਰੋਂ ਦਾਉ ਜਿਨ੍ਹਾਂ ਨੈ ਲਾਇਆ। ਸਾਂਭਿਆ ਮਾਲ ਬਾਗ ਪੁਟਵਾਯਾ॥
ਉਸ ਗੁੱਗੇ ਨੇ ਲਿਆਂਦਾ ਡੋਲਾ। ਜੋੜਿਆਂ ਲੈ ਗਾਈਆਂ ਦਾ ਟੋਲਾ॥
ਲਿਆ ਲੁੱਟ ਅਰ ਪੁਟਿਆ ਬਾਗ। ਲਾਇਆ ਸੀਨੇ ਉਸਦੇ ਦਾਗ॥
ਜਦ ਘਰ ਆਇਆ ਵਹੁਟੀ ਨਾਲ। ਦਿਤਾ ਮਾਂ ਨੇ ਤਦੋਂ ਸਿਖਾਲ॥
ਜੋ ਸੀ ਬਾਤ ਮਗਰ ਤੇ ਹੋਈ। ਕਹੀ ਚੌਗੁਨੀ ਕਰਕੇ ਸੋਈ॥
ਜਿਸ ਤੇ ਰਿਹਾ ਨ ਉਸ ਤੇ ਗਿਆ। ਭਾਈਆਂ ਨੂੰ ਜਾ ਵੱਢਨ ਪਿਆ॥
ਲੜਦੇ ਲੜਦੇ ਹੋਈ ਮਾਰ। ਜੌੜੇ ਗਏ ਓਸ ਤੋਂ ਹਾਰ॥
ਜਿਸਤੇ ਦੋਨਾਂ ਦੇ ਸਿਰ ਵੱਢੇ। ਵੈਰ ਪੁਰਾਣੇ ਅਪਣੇ ਕੱਢੇ॥
ਸੋ ਇਹ ਕੋਈ ਗੱਲ ਨ ਐਸੀ। ਪੀਰਾਂ ਗੋਚਰ ਹੁੰਦੀ ਜੈਸੀ॥
ਅੱਜ ਕੱਲ ਇਸ ਦੇਸ਼ ਮਝਾਗੀ। ਪੈ ਗਏ ਵੈਰ ਭਰਾਵਾਂ ਭਾਗੀ॥
ਇੱਕ ਜਣਾ ਕਈਆਂ ਨੂੰ ਵੱਢੇ। ਨਾਲ ਗੰਡਾਸੇ ਮਿੱਝਾਂ ਕੱਢੇ॥
ਦਸ ਦਸ ਖੂਨ ਇੱਕ ਨੇ ਕੀਤੇ। ਗੁੱਗੇ ਵਾਂਗਰ ਬਦਲੇ ਲੀਤੇ॥
ਬਾਗ ਪੁਟਨੇ ਵਾਂਗ ਕਹਾਣੀ। ਲੜਕੇ ਮਰਦੇ ਖਾਤ੍ਰ ਪਾਣੀ॥
ਜਦੋਂ ਸਰੀਕਾ ਮੋਘਾ ਵੱਢੇ। ਅਪਣੇ ਕਜਾਰੇ ਭਰ ਕਰ ਕੱਢੇ॥
ਤਦ ਦੂਜੇ ਨੂੰ ਲਗਦੀ ਅੱਗ। ਸੁਣਕੇ ਪੈਂਦਾ ਘਰ ਚੋਂ ਭੱਗ॥
ਮਾਰ ਗੰਡਾਸੇ ਕਰਦਾ ਖੂਨ। ਚੜ੍ਹਕੇ ਫਾਂਸੀ ਚਖੇ ਲੂਨ॥
ਯਾ ਕਾਲੇ ਪਾਣੀ ਨੂੰ ਜਾਂਦੇ। ਇਹ ਫਲ ਮਾਰਨ ਦੇ ਹਨ ਪਾਂਦੇ॥
ਫਿਰ ਗੁੱਗੇ ਜੇ ਮਾਰੇ ਦੋਇ। ਕਿਆ ਵਡਿਆਈ ਇਸ ਤੇ ਹੋਇ॥
ਇਸ ਤੋਂ ਤਾਂ ਜੋ ਸਿੰਘ ਬਹਾਦਰ। ਪੰਥ ਵਿੱਚ ਹਨ ਪਾਉਨ ਆਦਰ॥
ਅਰ ਸਰਕਾਰ ਸ਼ਲਾਘਾ ਕਰਦੀ। ਤਮਗਿਆਂ ਨਾਲ ਛਾਤੀਆਂ ਭਰਦੀ॥
ਕਰਦੇ ਜੰਗ ਜਦੋਂ ਬਲ ਧਰ ਕੇ। ਆਉਨ ਦੁਸ਼ਮਨ ਦਾ ਥੇਹੁ ਕਰਕੇ॥
ਇੱਕ ਇੱਕ ਸੌ ਸੌ ਨੂੰ ਮਾਰੇ। ਗਾਜਰ ਵਾਂਗੂ ਸੀਸ ਉਤਾਰੇ॥

ਸਰਹਦੀ ਜੋ ਵਡੇ ਪਠਾਨ। ਕੱਚੇ ਮਾਨਸ ਨੂੰ ਖਾ ਜਾਨ॥
ਇੱਕ ਪਠਾਨ ਹਥ ਲੈ ਤੇਗ। ਖੜਾ ਹੋਇ ਜੇ ਕਰਕੇ ਬੇਗ॥
ਬਾਂਗੜ ਕੇ ਜੋ ਰਹਿਨੇ ਵਾਲੇ। ਹੈਨ ਬਾਂਗਰੂ ਰੰਗੋਂ ਕਾਲੇ॥
ਮਾਰ ਮਾਰ ਕੇ ਸੁਟੇ ਐਸੇ। ਤਿਲੀਅਰ ਟਿੱਡ ਮਾਰਦਾ ਜੈਸੇ॥
ਫਿਰ ਐਸੇ ਖਾਂਨਾਂ ਨੂੰ ਭਾਈ । ਸਿੰਘਾਂ ਏਹੋ ਜੇਹੀ ਦਿਖਾਈ॥
ਅਜ ਤੀਕ ਹਨ ਥਰਥਰ ਕਰਦੇ। ਸਨਮੁਖ ਹੋਣ ਨ ਮੌਤੋਂ ਡਰਦੇ॥
ਹਰੀ ਸਿੰਘ ਨਲੂਆ ਸਰਦਾਰ। ਜਿਸਨੇ ਕੀਤੇ ਜੰਗ ਹਜ਼ਾਰ॥
ਮਾਰ ਮਾਰ ਸਰਹੱਦੀ ਲੋਗ। ਕੀਤੇ ਨਾਸ ਜਿਵੇਂ ਹੋ ਰੋਗ॥
ਅਜ ਤੀਕ ਹੈ ਮਚੀ ਦੁਹਾਈ। ਖੈਬਰ ਦੇ ਵਿੱਚ ਜਿਸਦੀ ਭਾਈ॥
ਮਾਤਾਂ ਪੁੱਤਾਂ ਜਦੋਂ ਡਰਾਵਨ। ਆਇਆ ਹਰੀਆ ਤਦੋਂ ਸੁਣਾਵਨ॥
ਜਿਸਤੇ ਮੁੰਡਾ ਰੋਣੋਂ ਹਟਦਾ। ਨਾਉਂ ਸੁਣਦਿਆਂ ਰੋਨੋ ਠਟਦਾ॥
ਦਸ ਭਲਾ ਉਸ ਗੁੱਗੇ ਜਾਈ। ਕਿਆ ਕੀਤਾ ਜੇ ਮਾਰੇ ਭਾਈ॥
ਹਰੀ ਸਿੰਘ ਸਰਦਾਰ ਬਹਾਦਰ। ਕਈ ਗੁਣਾਂ ਹੈ ਲਾਇਕ ਆਦਰ॥
ਫਿਰ ਤੈਂ ਇਹ ਕਿਆ ਅਕਲ ਦਿਖਾਈ। ਮੜ੍ਹੀ ਚੁਕ ਇਸ ਦੀ ਬਣਵਾਈ
ਜੋ ਨਾ ਤੇਰੀ ਜਾਤ ਜਮਾਤ। ਤਾਇਆ ਚਾਚਾ ਨ ਸੀ ਭਰਾਤ॥
ਅਰ ਨਾ ਤੇਰਾ ਧਰਮੀ ਭਾਈ। ਜਿਸ ਪਰ ਤੈਂ ਲੁੱਡੀ ਹੈ ਪਾਈ॥
ਤਾਂ ਤੇ ਅਜੇ ਸਮਝ ਕੁਛ ਸਾਰ। ਇਸ ਪਖੰਡ ਤੇ ਕਰੋ ਕਨਾਰ॥
ਰੱਖ ਗੁਰੂ ਪਰ ਤੂੰ ਭਰੋਸਾ। ਜਿਸਤੇ ਪਾਵਹ ਸਭ ਸੁਖ ਰਾਸਾ॥
ਕਰਾਮਾਤ ਤੈਂ ਕੁਝ ਨ ਦੱਸੀ। ਐਵੇਂ ਪਈ ਬਲੋਈ ਲੱਸੀ॥
ਜਿਸਨੂੰ ਸੁਣਕੇ ਫਿਰ ਉਹ ਭਾਈ। ਕਰਨ ਲਗ ਜਾ ਉਸ ਵਡਿਆਈ॥੧੭੮॥

## ਗੁੱਗਾ ਭਗਤ

ਦੋਹਰਾ–ਗੁਗਾ ਭੀ ਤਾਂ ਘੱਟਨਾ ਅਪਣੀ ਅਜਮਤ ਵਿੱਚ॥
ਥੋੜ੍ਹੀ ਜੇਹੀ ਬਾਤ ਪਰ ਲੈਂਦਾ ਹੈ ਮਨ ਖਿਚ॥ ੧੭੯॥

ਚੌਪਈ–ਇਹ ਭੀ ਤਾਂ ਹੈ ਅਜ ਮਤਵਾਲਾ। ਕਾਬੂ ਕਰਨਾ ਨਹੀਂ ਸੁਖਾਲਾ॥
ਜਿਸਦੀ ਕਰਾਮਾਤ ਮੈਂ ਦਸਾਂ। ਮੰਨ ਓਸ ਨੂੰ ਸੁਖ ਸੇ ਵਸਾਂ॥
ਜਦ ਉਹ ਮਾਰ ਮਸੇਰੇ ਭਾਈ। ਘਰ ਨੂੰ ਆਇਆ ਕਰਕੇ ਧਾਈ॥
ਤਦ ਤਿਨ ਵੱਢ ਉਨਾਂ ਦੇ ਸੀਸ। ਬੰਨ੍ਹ ਰੁਮਾਲ ਉਠਾਏ ਸੀਸ॥

ਫਿਰ ਘਰ ਆਕੇ ਥਾਲੀ ਪਾਏ। ਅਪਨੀ ਮਾਈ ਪਾਸ ਟਿਕਾਏ॥
ਲਗਾ ਕਹਿਣ ਮਾਤ ਮੈ ਆਇਆ। ਅਪਣੇ ਦੁਸਮਨ ਦੇ ਸਿਰ ਲਿਆਇਆ॥
ਰੱਖ ਅਗੇਰੇ ਭਜਾ ਅਨੰਦ। ਵਾਸਲ ਦੇ ਤਦ ਜੁੜ ਗਏ ਦੰਦ॥
ਦੇਖ ਭੈਣ ਦੇ ਮਰ ਗਏ ਬੇਟੇ। ਧੜ ਸਿਰ ਧਰਤੀ ਉਪਰ ਲੇਟੇ॥
ਦੇਖ ਸਹਾਰਿਆ ਗਿਆ ਨ ਦੁਖ। ਗਮ ਦਾ ਜੰਮਿਆਂ ਸੀਨੇ ਰੁੱਖ॥
ਲਗੀ ਰੋਣ ਕਰਣ ਵਿਰਲਾਪ। ਬੋਲੀ ਕਿਉਂ ਤੈਂ ਕੀਤਾ ਪਾਪ॥
ਮੇਰੀ ਭੈਣ ਨਪੁੱਤੀ ਕੀਤੀ। ਮੇਰੀ ਜਾਨ ਕਢ ਤੈਂ ਲੀਤੀ॥
ਹੁਣ ਮੈ ਉਸਨੂੰ ਕਜਾ ਮੁਖ ਦੇਵਾਂ। ਕਾਲਖ ਅਪਣੇ ਮੁਖ ਪਰ ਲੇਵਾਂ॥
ਜਿਸ ਤੇ ਮੈਂ ਹਾਂ ਅਤਿ ਦੁਖਿਆਰੀ। ਪਾਪਨ ਨਰਕਨ ਦੁਖਾਂ ਮਾਰੀ॥
ਐਸਾ ਕਹਿਰ ਕਮਾ ਕੇ ਆਇਆ। ਹਾਇ ਭਣੇਵੇਂ ਮਾਰ ਲਿਆਇਆ॥
ਜਿਸਤੇ ਤੇਰਾ ਦਰਸਨ ਜੋਈ। ਕਰਨਾ ਮੂਲ ਨ ਚਾਹਾ ਸੋਈ॥
ਜਿਧਰ ਗਏ ਭਣੇਵੇਂ ਮੇਰੇ। ਓਧਰ ਹੀ ਤੂੰ ਕਰ ਲੈ ਡੇਰੇ॥
ਮੁੜ ਕੇ ਫੇਰ ਨ ਮੁਖ ਦਿਖਾਈਂ। ਘਰ ਵਿੱਚ ਪੈਰ ਨ ਆਕੇ ਪਾਈਂ॥
ਜਦ ਮਾਈ ਨੇ ਸੀ ਧਿਰਕਾਰਾਂ। ਤਦ ਗੁੱਗਾ ਗੁਸੇ ਦਾ ਮਾਰਾ॥
ਚਲਾ ਗਿਆ ਜੰਗਲ ਨੂੰ ਤਦ ਹੀ। ਦੇਖਜਾ ਹਾਲ ਮਾਇ ਦਾ ਜਦ ਹੀ॥
ਜਾ ਉਜਾੜ ਵਿੱਚ ਕੀਤਾ ਵਾਸ। ਅਪਨੇ ਘਰ ਤੇ ਹੋਇ ਉਦਾਸ॥
ਘਰ ਵਿੱਚ ਰਹੀ ਨਾਰ ਜੋ ਪਿਆਰੀ। ਹੁਣ ਜੋ ਲਿਆਂਦੀ ਵਿਆਹ ਵਿਚਾਰੀ॥
ਉਸਦਾ ਮਨ ਵਿੱਚ ਰਹੇ ਖਿਆਲ। ਮਿਲਨੇ ਦੀ ਇੱਕ ਕਢੀ ਚਾਲ॥
ਰਾਤ ਸਮੇਂ ਘਰ ਵੜਦਾ ਆਇ। ਵਡੀ ਸਵੇਰੇ ਨਿਕਲ ਜਾਇ॥
ਇਸੀ ਤਰਾਂ ਕੁਛ ਦਿਵਸ ਬਤਾਏ। ਫਿਰ ਸਭ ਭੇਦ ਪ੍ਰਗਟ ਹੋ ਆਏ॥
ਇੱਕ ਦਿਨ ਗੁੱਗੇ ਦੀ ਜੋ ਮਾਈ। ਸਿਰੀਅਲ ਬਹੂ ਪਾਸ ਸੀ ਆਈ॥
ਦੇਖਜਾ ਜਦ ਉਸਦਾ ਤਿਨ ਹਾਲ। ਬੈਠੀ ਖੂਬ ਸਜਾਵਟ ਨਾਲ॥
ਤਦ ਤਿਨ ਕਹੀ ਨੀ ਸੁਣ ਖਾਂ ਬਾਤ। ਕਰਦੀ ਭੇਸ ਨਹੀਂ ਸ਼ਰਮਾਤ॥
ਪੁਤਰ ਮੇਰਾ ਘਰ ਪਰ ਨਾਹੀ। ਤੂੰ ਸੰਗਾਰ ਕਰੇਂ ਤਨ ਮਾਂਹੀ॥
ਕਜਾ ਹੈਂ ਤੂੰ ਬਿਭਚਾਰਨ ਨਾਰੀ। ਕਰਦੀ ਪੜਦੇ ਵਿੱਚ ਖੁਆਰੀ॥
ਜਿਸ ਪਰ ਕਹੀ ਬਹੁ ਨੈ ਐਸੀ। ਸਚੀ ਗਲ ਹੋਂਵਦੀ ਜੈਸੀ॥
ਸੁਣ ਮਾਈ ਜੀ ਤੇਰਾ ਬੇਟਾ। ਆਵੇ ਰਾਤ ਨ ਅਹੇ ਲਪੇਟਾ॥
ਪਰ ਤੈਨੂੰ ਉਹ ਮਿਲਦਾ ਨਾਹੀ। ਹੈ ਡਰਦਾ ਅਪਨੇ ਮਨ ਮਾਹੀ॥

ਇਤਨੀ ਸੁਣ ਤਿਨ ਕਹੀ ਪੁਕਾਰ। ਮੈਂ ਦੇਖਾਂਗੀ ਸੱਚ ਨਤਾਰ॥
ਤਦ ਉਹ ਰਾਤ ਸਮੇਂ ਲਗ ਗਈ। ਖਬਰ ਨ ਕੀਤੀ ਸਾਰ ਨ ਦਈ॥
ਜਦ ਰਾਤਰ ਕੁਛ ਬੀਤੀ ਖਾਇ। ਗੁੱਗਾ ਗਿਆ ਘਰਾਂ ਵਿੱਚ ਆਇ॥
ਦੇਖ ਮਾਇਨੇ ਕਿਹਾ ਨਕਾਰੇ। ਕਿਉਂ ਤੂੰ ਆਇਆ ਧਾਮ ਮਝਾਰੇ॥
ਚਲਿਆ ਜਾਹੁ ਰੇ ਖੂਨੀ ਪਾਪੀ। ਐਸੀ ਜਦ ਤਿਨ ਗਿਰਾ ਅਲਾਪੀ॥
ਗੁੱਗਾ ਹੋ ਸ਼ਰਮਿੰਦਾ ਗਿਆ। ਮਨ ਵਿੱਚ ਗੁਸਾ ਉਪਜਿਆ ਨਿਆ॥
ਜਾਕੇ ਜੰਗਲ ਰੇਤੇ ਮਾਹਿ। ਗੁੱਸਾ ਗਿਆ ਸੰਭਾਲਯਾ ਨਾਹਿ॥
ਧਰਤੀ ਅੰਦਰ ਗਾਰਤ ਹੋਇਆ। ਸਾਰਾ ਜੀਵਨ ਐਵੇਂ ਖੋਇਆ॥
ਤਦ ਥੋਂ ਮੁੜਕੇ ਨਾ ਦਿਸ ਆਇਆ। ਓੜਕ ਧਰਤੀ ਮਾਹਿ ਸਮਾਇਆ॥
ਇਹ ਉਸਦਾ ਹੈ ਸਾਰਾ ਹਾਲ। ਜੋ ਮੈ ਦੱਸਯਾ ਪੁੱਛਣ ਨਾਲ॥
ਫਿਰ ਉਸਨੂੰ ਲਖ ਜ਼ਾਹਰ ਪੀਰ। ਮੰਨਣ ਲੋਗ ਗਰੀਬ ਅਮੀਰ॥
ਅੱਗੇ ਤੁਸੀਂ ਸਮਝ ਲੋ ਭਾਈ। ਕਿਆ ਇਸ ਵਿੱਚ ਹੈਗੀ ਬੁਰਿਆਈ॥
ਜਿਸਤੇ ਤੁਸੀਂ ਨ ਚੰਗਾਂ ਕਹਿੰਦੇ। ਆਪਣੀ ਆਕੜ ਦੇ ਵਿੱਚ ਰਹਿੰਦੇ੧੯੦॥

## ਸੈਲਾਨੀ ਸਿੰਘ

ਸਵੈਯਾ-ਲੈ ਭਈ ਇਹ ਗੁੱਗੇ ਦੀ ਤੈਂ ਗਲ ਸੁਣਾਈ ਚੰਗੀ॥
ਛਿਪੀ ਹੋਈ ਜੋ ਬਾਤ ਓਸਦੀ ਕਰ ਦਿੱਤੀ ਹੈ ਨੰਗੀ॥
ਮੈਨੂੰ ਤਾਂ ਇਸ ਬਾਤੋਂ ਭਾਈ ਏਹੁ ਅਕਲ ਵਿੱਚ ਆਈ॥
ਜੇਹੀ ਸੀ ਉਸ ਮਾਂਇ ਕੁਚੱਜੀ ਤੇਹਾ ਪੁੱਤ ਸੁਦਾਈ॥
ਬੇ ਸਮਝੀ ਪਰ ਝੱਲੇ ਦੋਇ ਅਪਣਾ ਧਰਮ ਗੁਵਾਇਆ॥
ਫਿਰ ਸਿਰੀਅਲ ਨੂੰ ਸਾਰੀ ਉਮਰਾਂ ਦਾ ਰੰਡੇਪਾ ਪਾਇਆ॥ ੧੯੧॥
ਫਿਰ ਕਾਸ਼ਲ ਦੇ ਪੁੱਤ ਮਾਰਕੇ ਔਤਰ ਕਰ ਬਿਠਲਾਈ॥
ਪੁੱਟ ਜੜਾਂ ਜਿਨ ਮਾਸੀ ਦੀਆਂ ਅਪਣੀ ਜਿਲਦ ਗੁਵਾਈ॥
ਪਹਿਲਾਂ ਤਾਂ ਉਹ ਬੁੱਢੀ ਨੇ ਨਾ ਅਕਲ ਕਰੀ ਇੱਕ ਰੱਤੀ॥
ਵਿਆਹ ਲਿਆਇਆ ਪੁੱਤਰ ਡੋਲਾ ਉਸਦੇ ਚਾਉ ਨ ਮੱਤੀ॥ ੧੯੨॥
ਸਗੋਂ ਸਭ ਤੇ ਪਹਿਲੇ ਉਸਨੂੰ ਏਹਾ ਰੰਗ ਵਿਖਾਇਆਂ॥
ਆਖ ਭਣੇਵਿਆਂ ਦੀ ਬੁਰਿਆਈ ਗੁੱਸਾ ਚਾ ਚੜ੍ਹਵਾਇਆ॥
ਜਿਸ ਪਰ ਲੜ ਕੇ ਵਿੱਚ ਲੜਾਈ ਦੋਨਾਂ ਦੇ ਸਿਰ ਕੱਟੇ॥

ਜਦ ਇਹ ਗਲ ਮਾਇ ਨੇ ਡਿਠੀ ਪੁੱਟ ਵਾਲ ਸਿਰ ਸੱਟੇ॥ ੧੮੩॥
ਤਦ ਮਿਹਣਿਆਂ ਦੇ ਨਾਲ ਸਾੜ ਕੇ ਘਰ ਤੇ ਪੁੱਤ ਕਢਾਇਆ॥
ਫਿਰ ਚੋਰੀ ਘਰ ਵੜਦਾ ਸੁਣਕੇ ਬਾਹਰ ਕੱਢ ਦਿਖਾਇਆ॥
ਪਹਿਲੇ ਉਸਨੂੰ ਚਾਇ ਲੜਾਇਆ ਫਿਰ ਆਪੇ ਹੀ ਰੁੱਸੀ॥
ਔਰਤ ਵਾਲੇ ਨਖਰੇ ਕਰਕੇ ਨਾਲ ਅੰਝੂਆਂ ਡੁੱਸੀ॥ ੧੮੪॥
ਪੁੱਤ ਭੈਣ ਦੇ ਜੋ ਮਰਵਾਕੇ ਅਪਣਾ ਘਰ ਜਿਨ ਖੋਇਆ॥
ਏਹੋ ਜੇਹੀ ਬੁੱਢੀ ਵਾਸਲ ਸਭ ਘਰ ਦੂਖ ਡਬੋਇਆ॥
ਫਿਰ ਅੱਗੇ ਜੋ ਪੁੱਤ੍ਰ ਗੁੱਗਾ ਸੋ ਭੀ ਰਿਹਾ ਨ ਖਾਲੀ॥
ਸੁਣਕੇ ਬਾਤ ਮਾਤ ਦੀ ਚੜ੍ਹ ਗਈ ਲੜਨੇ ਦੀ ਜਿਸ ਲਾਲੀ॥ ੧੮੫॥
ਜਾ ਕੇ ਐਵੇਂ ਲੜਨੇ ਲਗਾ ਭਾਈ ਮਾਰ ਮਸੇਰੇ॥
ਕਿਉਂ ਸਿਰ ਲਿਆਇਆ ਪਾਸ ਆਇਕੇ ਦਿੱਤਾ ਦੁਖ ਵਧੇਰੇ॥
ਪਹਿਲੇ ਤਾਂ ਲੜਨਾ ਹੀ ਨਾ ਸੀ ਖਿਮਾ ਕਰਨ ਸੀ ਚੰਗੀ॥
ਜੋ ਲੜਿਆ ਤਾਂ ਸਿਰ ਕਜੋਂ ਲਿਆਇਆ ਮਾਂ ਅੱਗੇ ਅੜਬੰਗੀ॥੧੮੬॥
ਜੋ ਲਿਆਇਆ ਤਾਂ ਫਿਰ ਕਿਉਂ ਨਸਜਾ ਕਹਿੰਦਾ ਸੁਣ ਹੇ ਮਾਈ॥
ਮੈਨੂੰ ਪਹਿਲੇ ਚੁਕ ਤੂਹੀਂ ਹੈ ਏਹੁ ਲੜਾਈ ਪਾਈ॥
ਹੁਣ ਆਪੇ ਹੀ ਹੈਂ ਤੂੰ ਦੂਖ ਦੇ ਮੈਨੂੰ ਦਏ ਉਲਾਂਭੇ॥
ਪਹਿਲੇ ਹੀ ਜੋ ਦਰਦ ਸਈ ਤਾਂ ਕਿਉਂ ਨਾ ਝਗੜੇ ਸਾਂਭੇ॥ ੧੮੭॥
ਤਾਂ ਤੇ ਮੈ ਨਾਂ ਤੈਨੂੰ ਦੇਖਾਂ ਜੋ ਹੈ ਖੂਨ ਕਰਾਂਦੀ॥
ਪਾਇ ਲੜਾਈ ਫਤਿਹ ਦੇਖਕਰ ਉਲਟੀ ਦੋਖ ਲਗਾਂਦੀ॥
ਇਤਨਾਂ ਕਹਿ ਕੇ ਇੱਕ ਚੁਬਾਰਾ ਵਸਨੇ ਨੂੰ ਦੇ ਦੇਂਦਾ॥
ਮੁੜ ਕੇ ਮੱਤ ਓਸਦੀ ਕੋਈ ਕਦੇ ਨ ਆਕੇ ਲੈਂਦਾ॥ ੧੮੮॥
ਜਿਸਤੇ ਦੋਨਾਂ ਹੀ ਵਿੱਚ ਭਾਈ ਦਿਸਦੀ ਅਕਲ ਨ ਕੋਈ॥
ਜਿਸਤੇ ਪੀਰਾਂ ਵਾਲੀ ਉਸ ਵਿੱਚ ਅਕਲ ਨ ਮੂਲੋਂ ਹੋਈ॥
ਪੀਰ ਨਾਮ ਹੈ ਵੱਡਿਆਂ ਦਾ ਜੋ ਰੱਖਨ ਅਕਲ ਵਧੇਰੇ॥
ਇਹ ਤਾਂ ਅਕਲੋਂ ਬੀਸ ਕੋਹ ਪਰ ਰਖਦਾ ਅਪਨੇ ਡੇਰੇ॥ ੧੮੯॥
ਤਾਂਤੇ ਗੱਲ ਅਕਲ ਦੀ ਨਾਹੀਂ ਉਸਨੇ ਕੋਈ ਕੀਤੀ॥
ਫਿਰ ਕਿਆ ਜਾਣਾ ਤੈਂ ਗੁੱਗੇ ਦੀ ਭਗਤੀ ਕਿਉਂ ਕਰ ਲੀਤੀ॥
ਇਹੋ ਜੇਹਾ ਗੁੱਸਾ ਜੇ ਉਹ ਤੇਰੇ ਉਪਰ ਪਾਵੇ॥

ਤਾਂ ਫਿਰ ਤੇਰੇ ਜੇਹਾ ਅਹਮਕ ਟਬਰ ਮਾਰ ਮੁਕਾਵੇ॥ ੧੯੦
ਚੰਗਾ ਹੁੰਦਾ ਜੇ ਹੋ ਗੁੱਸੇ ਜੁਦਾ ਮਕਾਨ ਬਣਾਂਦਾ॥
ਉਸਦੇ ਵਿੱਚ ਆਪ ਅਰ ਬਹੂਟੀ ਸੁਖ ਦੇ ਨਾਲ ਬਸਾਂਦਾ॥
ਸਾਰੀ ਉਮਰ ਰੰਡੇਪਾ ਉਸਦੇ ਗਲ ਨ ਪੈਂਦਾ ਆਕੇ॥
ਪੁੱਤ੍ਰ ਧੀਆਂ ਘਰ ਵਿੱਚ ਹੁੰਦੇ ਹਸਦਾ ਮਨ ਪਰਚਾਕੇ॥ ੧੯੧॥
ਇਹ ਮੂਰਖਤਾ ਜੋ ਹੈ ਕੀਤੀ ਸੋ ਹੈ ਵਡੀ ਨਕਾਰੀ॥
ਆਪ ਗਿਆ ਮਰ ਇਸ ਦੁਨੀਆਂ ਤੇ ਜਿੰਦਾ ਮਾਰੀ ਨਾਰੀ॥
ਫਿਰ ਤੂੰ ਦੱਸ ਭਲਾ ਉਹ ਗੁੱਗਾ ਸੀ ਕਿਸ ਅਕਲੋਂ ਪੂਰਾ॥
ਜਿਸਨੇ ਸਾਰਾ ਘਰ ਹੀ ਡੋਬਿਆ ਕਰਕੇ ਚੂਰਾ ਚੂਰਾ॥ ੧੯੨॥
ਇਹਤਾਂ ਉਸਦੀ ਸੱਭ ਕਹਾਣੀ ਮੂਰਖ ਸਾਬਤ ਕਰਦੀ॥
ਜਿਸਦੇ ਅਹਿਮਕ ਪੰਨ ਤੇ ਹੀ ਹੈ ਸਾਰੀ ਖਲਕਤ ਡਰਦੀ॥
ਫਿਰ ਤੂੰ ਦਸ ਭਗਤ ਜੀ ਤੈਨੂੰ ਵਾਉ ਕਿਧਰ ਦੀ ਵੱਗੀ॥
ਇਸ ਗੁੱਗੇ ਦਾ ਭਗਤ ਬਣਨ ਦੀ ਚਾਟ ਕਥਾਓਂ ਲੱਗੀ॥੧੯੩॥
ਦੋਹਰਾ-ਇਤਨੀ ਬਾਤਾਂ ਤੇ ਨਹੀਂ ਸਾਬਤ ਹੁੰਦਾ ਪੀਰ॥
ਕਰਾਮਾਤ ਭੀ ਕੁਛ ਨਹੀਂ ਸੋਚ ਰਿਦੇ ਮਹਿ ਬੀਰ॥ ੧੯੪॥

## ਗੁੱਗਾ ਭਗਤ

ਦੋਹਰਾ- ਤੁਸੀਂ ਆਖਦੇ ਉਸ ਦੇ ਵਿੱਚ ਤਾਂ ਨਹੀਂ ਕੁੱਝ ਕਰਾਮਾਤ॥
ਪਰ ਉਹ ਤਾਂ ਇੱਕ ਪਲਕ ਵਿੱਚ ਸਭ ਕੁਛ ਕਰ ਦਿਖਲਾਤ॥ ੧੯੫॥
ਚੌਪਈ-ਸੀ ਉਹ ਨਾਗਾਂ ਦਾ ਸਰਦਾਰ। ਜਿਸ ਦੇ ਕਾਬੂ ਸੱਪ ਅਪਾਰ॥
ਅਜ ਤੀਕ ਜਦ ਕਰਦਾ ਕੋਪ। ਸੱਪਾਂ ਨੂੰ ਹੀ ਦਿੰਦਾ ਝੋਪ॥
ਲੜਦਾ ਆਕੇ ਕਾਲਾ ਨਾਗ। ਤੜਫ ਮਰੇ ਜਿਸ ਸਿਊ ਹੈ ਲਾਗ॥
ਪਰ ਜਦ ਉਸ ਦੀ ਚੌਕੀ ਭਰਦਾ। ਬਚ ਜਾਂਦਾ ਨ ਜ਼ਹਰੋਂ ਮਰਦਾ॥
ਇਹ ਅਜ਼ਮਾਕੇ ਦੇਖਣ ਲੋਗ। ਜਿਸ ਤੇ ਗੁੱਗਾ ਪੂਜਨ ਜੋਗ॥
ਕਈ ਆਦਮੀ ਹੁੰਦੇ ਰਾਜ਼ੀ। ਜਦੋਂ ਸੇਂਵਦੇ ਗੁੱਗਾ ਗਾਜੀ॥
ਨਾਗਾਂ ਦਾ ਉਹ ਸ਼ਾਹ ਸਦਾਵੇ। ਜਿਸ ਤੇ ਗੁੱਗਾ ਸੱਪ ਕਹਾਵੇ॥
ਇਤਨੀ ਬਾਤ ਯਾਦ ਹੈ ਮੈਨੂੰ। ਜਿਤਨੀ ਖੋਲ ਸੁਣਾਈ ਤੈਨੂੰ॥
ਇਸ ਤੇ ਅੱਗੇ ਮੈਨੂੰ ਕੋਈ। ਖਬਰ ਨਹੀਂ ਕੁਛ ਵਧਕੇ ਹੋਈ॥ ੧੯੬॥

## ਸੈਲਾਨੀ ਸਿੰਘ

ਦੋਹਰਾ-ਅਹੋ ਭਲੇ ਮਾਨਸ ਸੁਣੋ ਲੱਭ ਲਈ ਮੈਂ ਬਾਤ॥
ਜਿਸ ਤੇ ਤੂੰ ਫੁੱਲਿਆ ਫਿਰੇਂ ਜਿਵੇਂ ਅੰਧੇਰੀ ਰਾਤ॥ ੧੯੭॥
ਚੌਪਈ- ਉਹ ਗੁੱਗਾ ਜੋ ਆਖੇਂ ਸੱਪ। ਸੋ ਤਾਂ ਮਾਰੀ ਹੈ ਤੈਂ ਗੱਪ॥
ਨਾਗ ਓਸ ਨੂੰ ਜੋ ਤੂੰ ਕਹਿੰਦਾ। ਜਿਸ ਤੇ ਸੱਪ ਸਮਝ ਕਰ ਬਹਿੰਦਾ॥
ਸੋ ਤੇਰੀ ਹੈ ਮੂਰਖ ਤਾਈ। ਜਿਸ ਤੇ ਸਮਝਿਆ ਨਾਹੀਂ ਭਾਈ॥
ਨਾਗ ਕੁਲੀ ਦੇ ਦੇਸ਼ ਮਝਾਰੀ। ਹੈ ਸਨ ਖਾਨ ਦਾਨ ਵਡ ਭਾਰੀ॥
ਅਜ ਤੀਕ ਤਾਰੀਖ ਬਤਾਵੇ। ਨਾਗ ਕੁਲੀ ਦੇ ਪੁਰਖ ਜਤਾਵੇ॥
ਤਾਂ ਤੇ ਸਪ ਨ ਸੀ ਉਹ ਪਿਆਰੇ। ਸੇ ਮਾਨਸ ਸਭ ਰੰਗੋ ਬਾਰੇ॥
ਜੈਸਾ ਅੱਜ ਕੱਲ ਭੀ ਕਾਲੇ। ਕਹੀਏ ਪੂਰਬ ਵੱਸਨੇ ਵਾਲੇ॥
ਹੁਣ ਇਸ ਦੇਸ ਵਿੱਚ ਜੋ ਕਾਲਾ। ਚੋਰਾਂ ਦਾ ਭੀ ਨਾਉਂ ਨਕਾਲਾ॥
ਜਿਸ ਤੇ ਲੋਗ ਮੂੜ ਇਹ ਕਹੇ। ਚੋਰ ਜੰਗ ਕਰਦੇ ਸੋ ਰਹੇ॥
ਸੋ ਬੇਸਮਝ ਪੁਰਖ ਹੈ ਭਾਈ। ਜਿਸ ਨੂੰ ਅਸਲੀ ਖਬਰ ਨ ਕਾਈ॥
ਇਸੇ ਤਰ੍ਹਾਂ ਇਹ ਨਾਗ ਪਛਾਨ। ਪੁਰਖ ਸੱਪ ਦੋਨਾਂ ਮਹਿ ਮਾਨ॥
ਜਿਸ ਪਰ ਪੁਰਖ ਨ ਸਮਝੋ ਊਤ। ਸੱਪਾਂ ਨੂੰ ਹੀ ਮੰਨਣ ਭੂਤ॥
ਤਾਂ ਤੇ ਗੁੱਗਾ ਸੱਪ ਨ ਭਾਈ। ਨਾਗ ਕੁਲੀ ਦਾ ਮਾਨਸ ਸਾਈ॥
ਜੇ ਸੱਪਾਂ ਦਾ ਹੈ ਉਹ ਰਾਜਾ। ਕਰਦਾ ਨਾਲ ਉਹਨਾਂ ਦੇ ਕਾਜਾ॥
ਤਾਂ ਉਸ ਦੀ ਪੂਜਾ ਜੋ ਸੱਪ। ਫੜਨ ਸੁਪੇਲੇ ਤਿਨ ਨੂੰ ਟੱਪ॥
ਕੱਢ ਦੰਦ ਇੱਕ ਪਲ ਵਿੱਚ ਸੁੱਟਣ। ਵਿਖ ਦੀ ਜੜ੍ਹਾਂ ਮੂਲ ਤੇ ਪੁਟਣ॥
ਕਿਉਂ ਨਾ ਕਰਾਮਾਤ ਉਹ ਲਾਵੇ। ਅਪਨੇ ਸੱਪਾਂ ਚਾਇ ਬਚਾਵੇ॥
ਕਰਾਮਾਤ ਉਸ ਦੀ ਜੋ ਭਾਈ। ਸੱਪਾਂ ਭਾਣੇ ਕਿਸ ਕੰਮ ਆਈ॥
ਤਾਂ ਤੇ ਇਹ ਸਭ ਐਵੇਂ ਗੱਪ। ਗੁੱਗਾ ਸੀ ਇੱਕ ਸਹਤ ਸੱਪ॥
ਫਿਰ ਜੋ ਤੈਂ ਇਹ ਕਹਾ ਸੁਣਾਇ। ਸੁਖੰਨ ਲੋਗ ਲੜੇ ਜੋ ਜਾਇ॥
ਭੂਏ ਸੌਂ ਕੇ ਚੌਕੀ ਭਰਦੇ। ਨਕ ਰਗੜ ਕੇ ਮਿੰਨਤਾਂ ਕਰਦੇ॥
ਸੋ ਇਹ ਭੀ ਹੈ ਸਾਰਾ ਝੂਠ। ਲੋਗ ਕਹਿਣ ਭੇਡਾਂ ਦੇ ਊਠ॥
ਅਸਲ ਵਿੱਚ ਇਹ ਸੱਪਾਂ ਜਾਤ। ਕਈ ਤਰ੍ਹਾਂ ਦੀ ਹੁੰਦੀ ਭਰਾਤ॥
ਫਿਰ ਲੜਦਿਆਂ ਹੈ ਸੁਟਦਾ ਮਾਰ। ਪਲ ਨਾ ਲਾਵੇ ਕਰੇ ਖੁਆਰ॥
ਜਿਸ ਤੇ ਬਚਨਾ ਔਖਾ ਹੋਵੇ। ਲੜਦੇ ਸਾਰ ਜਾਨ ਉਹ ਖੋਵੇ॥

ਅਰ ਕਿਤਨੇ ਜੋ ਹੁੰਦੇ ਹੋਰ। ਲੜਕੇ ਵਿਖ ਨਹਿ ਦਿੰਦੇ ਜੋਰ॥
ਜਦ ਧਰਤੀ ਪਰ ਸੌਂਦਾ ਪ੍ਰਾਣੀ। ਰਹੇ ਜਾਗਦਾ ਸੁਣੇ ਕਹਾਣੀ॥
ਤਦ ਉਹ ਧਰਤੀ ਪਰਦਾ ਸੌਣਾਂ। ਕਰਦਾ ਜੋਰ ਜ਼ਹਿਰ ਦਾ ਪੌਣਾਂ॥
ਇਹ ਅਜਮਾਇਸ਼ ਦੀ ਹੈ ਬਾਤ। ਕਰਕੇ ਦੇਖਣ ਮਨ ਸੁਕਚਾਤ॥
ਧਰਦੇ ਇਸੀ ਭਗਤ ਦੇ ਅੱਗੇ। ਤੈਨੂੰ ਭਾਵਨ ਦਾ ਫਲ ਲੱਗੇ॥੧੯੮॥

## ਮਨ ਮੱਤ ਸਿੰਘ

ਦੋਹਰਾ-ਇਹ ਤਾਂ ਨਿਕਲਿਆ ਕੁਝ ਨਾ ਫੋਲਣ ਤੇ ਸਭ ਚਾਲ॥
ਕਰਾਮਾਤ ਸਭ ਤੁਰ ਗਈ ਤੇਰੇ ਬਚਨਾਂ ਨਾਲ॥ ੧੯੯॥
ਚੌਪਈ-ਕਿਉਂ ਭਈ ਭਗਤਾ ਇਹ ਕਿਆ ਹੋਇਆ॥
ਰਿਹਾ ਸਿਹਾ ਤੈਂ ਤਾਂ ਭਰਮ ਖੋਯਾ॥
ਏਸ ਸਿੰਘ ਦੇ ਅੱਗੇ ਤੇਰਾ। ਚਲਿਆ ਕੁਝ ਨ ਮੈਂ ਮੇਰਾ॥
ਸਗੋਂ ਸਾਰੀ ਕਥਾ ਸੁਣਾਕੇ। ਬੈਠਿਆ ਗੁੱਗੇ ਜੜਾਂ ਪੁਟਾਕੇ॥
ਸਾਡੀ ਤਾਂ ਸਰਧਾ ਉਠ ਗਈ। ਸੁਣ ਕੇ ਬਾਤ ਸਿੱਖ ਦੀ ਨਈ॥
ਫਿਰ ਤੈਨੂੰ ਤਾਂ ਕੌਡੀ ਦੇਸਾਂ। ਸਗੋਂ ਖੋਹ ਖਿੰਜ ਸਭ ਲੇਸਾਂ॥
ਤਾ ਤੇ ਨਹੀਂ ਦਿਖਾ ਦੇ ਭਾਈ। ਕਰਾਮਾਤ ਜੋ ਉਸ ਵਿੱਚ ਕਾਈ॥
ਨਹੀਂ ਰਹੂ ਇਹ ਮਾੜੀ ਏਥੇ। ਕਹਿਕੇ ਖੇਤ ਬਿਜਾਊਂ ਮੇਥੇ॥
ਇਸ ਦਾ ਉਤਰ ਛੇਤੀ ਦੱਸ। ਨਹੀਂ ਬਿਸਤਰਾ ਲੈਕੇ ਨਸ॥ ੨੦੦॥

## ਗੁੱਗਾ ਭਗਤ

ਦੋਹਰਾ-ਸੁਣਦੇ ਲਗੀ ਅੱਗ ਮਨ ਗਿਆ ਸਭੀ ਰੁਜਗਾਰ॥
ਹੁਣ ਤਾਂ ਮਨ ਮਤ ਸਿੰਘ ਭੀ ਬੈਠਾ ਸੂਰਤ ਸੰਭਾਰ॥ ੨੦੧॥
ਚੌਪਈ-ਇਤਨਾਂ ਸੁਨ ਕਰ ਮਨ ਪਛਤਾਇਆ। ਤਦ ਚਾਹੇ ਕਛ ਭੇਦ ਛਪਾਇਆ॥
ਬੈਠਾ ਸੋਚ ਕਰੇ ਮਨ ਮਾਹਿ। ਕਰਾਮਾਤ ਬਿਨ ਰਹਿਸੀ ਨਾਹਿ॥
ਜਿਸ ਪਰ ਉਭੇ ਲੈਕੇ ਸਾਸ। ਦੇਖਣ ਲਗਾ ਆਸੋ ਪਾਸ॥
ਭੰਨ ਆਕੜਾਂ ਕਰੀ ਤਿਆਰੀ। ਕੰਬੇ ਹਥ ਪੈਰ ਬਲ ਧਾਰੀ॥
ਸਿਰ ਥੋਂ ਉਤਰੀ ਪਗੜੀ ਝਟ। ਲੱਗਾ ਖੇਡਨ ਤਾੜ ਤੜਕ॥
ਲੋਹੇ ਦਾ ਲੈ ਛਾਂਟਾ ਹੱਥ। ਕੀਤੀ ਕੋਈ ਗਲ ਨ ਕਥ॥
ਸੜ ਸੜ ਪਿੰਡੇ ਉਪਰ ਮਾਰੇ। ਵਗਣ ਲਹੂ ਸੰਦੀ ਧਾਰੇ॥

ਪਾਸ ਸਵੈਈਏ ਚੂਹੜੇ ਗਾਉਨ। ਢੰਮ ਢੰਮ ਡੌਰੂ ਬੜਕਾਉਨ॥
ਗੁੱਗੇ ਦੀ ਜੁ ਹੈ ਸੀ ਵਾਰ। ਲਗੇ ਗਾਉਣ ਊਚ ਪੁਕਾਰ॥
ਜਿਸ ਪਰ ਇੱਕ ਘੜੀ ਤਕ ਐਸਾ। ਖੇਲਿਆ ਭਗਤ ਬਤਾਈਏ ਕੈਸਾ॥
ਖੇਲ ਹਾਰ ਕੇ ਧਰ ਪਰ ਗਿਰਿਆ। ਆਖਣ ਗੁੱਗਾ ਇਸ ਤੇ ਫਿਰਿਆ॥
ਧੰਨਯ ਧੰਨਯ ਸਭ ਲੋਗ ਉਚਾਰਨ। ਆਪਣੀ ਮੂਰਖਤਾ ਪ੍ਰਗਟਾਰਨ॥
ਇੱਕ ਘੜੀ ਵਿਚ ਬੈਠਾ ਫੇਰ। ਮੁਖ ਤੇ ਬੋਲਜਾ ਸਭ ਨੂੰ ਹੇਰ॥
ਕਉਂ ਨਾ ਜ਼ਾਹਰ ਪੀਰ ਮਨਾਓ। ਨਹੀਂ ਸੇਂਵੀਆਂ ਲਿਆਇ ਚੜ੍ਹਾਓ॥੨੦੨॥

## ਮਨ ਮੱਤ ਸਿੰਘ

ਦੋਹਰਾ-ਦੇਖ ਓਸ ਦੇ ਹਾਲ ਨੂੰ ਕੰਬਿਯਾ ਮਨ ਮਤ ਸ਼ੇਰ॥
ਆਖੇ ਮੈਨੂੰ ਨਾ ਕਿਤੇ ਗੁਗਾ ਲੈਸੀ ਘੇਰ॥ ੨੦੩॥
ਚੌਪਈ-ਬੋਲਿਆ ਕਿਉਂ ਜੀ ਸਿੰਘ ਪਿਆਰੇ॥
ਇਹ ਜੋ ਸਨਮੁਖ ਭਈ ਤੁਮਾਰੇ॥
ਹੁਣੀ ਭਗਤ ਨੇ ਮਿਹਰ ਚੜ੍ਹਾ ਕੇ। ਗੁੱਗਾ ਦਿਖਲਾਇਆ ਵਰਤਾ ਕੇ॥
ਫਿਰ ਭੀ ਹੈ ਕੁਛ ਬਾਕੀ ਰਹੀ। ਕਰਾਮਾਤ ਜੋ ਇਸ ਨੇ ਕਹੀ॥
ਇਸ ਤੇ ਤਾਂ ਮੈਨੂੰ ਡਰ ਆਇਆ। ਜਿਸ ਤੇ ਲੋਹਾ ਤਨ ਬਰਸਾਇਆ॥
ਇਸ ਦਾ ਹਾਲ ਕਹੋ ਕਜਾ ਕਹੀਏ। ਕਿਉਂ ਪਰ ਪੀਰ ਮਨਾਇ ਨ ਲਈਏ॥
ਸਨਮੁਖ ਅੱਖੀਂ ਪਤਾ ਦਿਖਾਇਆ। ਓਸੇ ਵਕਤ ਭਗਤ ਪਰ ਆਇਆ॥
ਜੇ ਕੁਛ ਕਰਾਮਾਤ ਨਹਿ ਪਾਵੈ। ਕਿਉਂ ਤਨ ਪਰ ਲੋਹਾ ਬਰਸਾਵੈ॥
ਤਾਂ ਤੇ ਦਸੋ ਛੇਤੀ ਕੁਝ। ਮੇਰਾ ਗਿਆ ਕਲੇਜਾ ਬੁਝ॥
ਦੇਖ ਲਹੂ ਪਿੰਡੇ ਤੇ ਜਾਂਦਾ। ਅਰ ਲੋਹੇ ਤੋਂ ਛਾਂਟੇ ਖਾਂਦਾ। ੨੦੪॥

## ਸੈਲਾਨੀ ਸਿੰਘ

ਦੋਹਰਾ- ਤਦ ਮੈਂ ਹਸ ਕੇ ਆਖਿਆ ਵਾਹ ਸਿੰਘ ਸਰਦਾਰ॥
ਇਤਨੀ ਬਾਤੋਂ ਆਪਣਾ ਗਿਆ ਹੌਸਲਾ ਹਾਰ॥ ੨੦੫॥
ਚੌਪਈ-ਸੁਣ ਭਾਈ ਜੇ ਗੁੱਗਾ ਆਇਆ। ਅਪਨਾ ਭਗਤ ਪਕੜ ਪਟਕਾਇਆ॥
ਅਰ ਚੋਰਾਂ ਦੇ ਵਾਂਗਰ ਕੁਟਿਆ। ਮਾਰ ਮਾਰ ਕਰ ਛਾਂਟੇ ਸੁੱਟਿਆ॥
ਉਸ ਦਾ ਤੈਨੂੰ ਕਿਆ ਡਰ ਭਾਈ। ਭੋਗੇ ਫਲ ਜਿਸ ਭਗਤੀ ਪਾਈ॥

ਜੇਹੜਾ ਨਾਉਂ ਓਸ ਦੇ ਪਿੱਛੇ। ਟਕੇ ਕਮਾਵਤ ਹੈ ਮਨ ਇੱਛੇ॥
ਉਸੇ ਅੰਤ ਨੂੰ ਖਾਧੀ ਮਾਰ। ਤੇਰਾ ਕਿਉਂ ਹੈ ਗਿਆ ਕਰਾਰ॥
ਤੈਂ ਗੁੱਗੇ ਦਾ ਕਿਜਾ ਹੈ ਦੇਣਾ। ਘਰ ਨਾ ਉਸ ਤੇ ਹੈ ਕੁਛ ਲੈਣਾ॥
ਜਿਸ ਤੇ ਤੂੰ ਕੀ ਕਹੋ ਧਰਾਵੇ। ਜਿਸ ਤੇ ਇਤਨਾ ਹੈ ਡਰ ਖਾਵੇ॥
ਮੈਂ ਤਾਂ ਹੋਇਆ ਵਡਾ ਅਨੰਦ। ਜਦ ਇਸ ਦੇ ਹਨ ਟੁਟੇ ਦੰਦ॥
ਜਦ ਇਸ ਅਪਨਾ ਧਰਮ ਗਵਾਇਆ। ਗੁੱਗਾ ਕੀਤਾ ਅਪਣਾ ਪਾਇਆ॥
ਤਾਂ ਕਿਉਂ ਨਾ ਇਹ ਛਾਂਟੇ ਖਾਏ। ਚੋਰਾਂ ਵਾਂਗ ਨ ਕੜਿਆ ਜਾਏ॥
ਐਸੇ ਮਨਮੁਖ ਨਾਲ ਪਿਆਰੇ। ਜਿਤਨੇ ਥੋੜ੍ਹੇ ਹਥ ਕਰਾਰੇ॥
ਚਾਹੀਦੇ ਹਨ ਦਿਨ ਤੇ ਰਾਤ। ਬਰਸਨ ਛਾਂਟੇ ਮੁੱਕੀ ਲਾਤ॥
ਤਾਂ ਤੇ ਇਹ ਫਲ ਇਸ ਨੂੰ ਜੋਇ। ਮਨਮੁਖ ਹੋਣੇ ਪਰ ਹੈਂ ਹੋਏ॥
ਲਹੁ ਨ ਇਸ ਨੂੰ ਭੀ ਪੁਛ ਦੇਖ। ਕਿਉਂ ਫੁਟੇ ਹਨ ਤੇਰੇ ਲੇਖ॥
ਜਿਸ ਤੇ ਮਾਰ ਏਤਨੀ ਖਾਧੀ। ਅਣ ਹੋਈ ਗੱਲ ਪਾਇ ਉਪਾਧੀ॥
ਹੋਸ਼ ਜ਼ਰਾ ਇਸ ਨੂੰ ਹੈ ਆਈ। ਹੁਣ ਪੁਛਦਾ ਹਾਂ ਸੁਣ ਤੂੰ ਭਾਈ॥੨੦੬॥

## ਸੈਲਾਨੀ ਸਿੰਘ ਗੁੱਗੇ ਭਗਤ ਪ੍ਰਤਿ

ਦੋਹਰਾ-ਕਿਉਂ ਜੀ ਭਗਤਾ ਭੁਗਤ ਤਾਂ ਚੰਗੀ ਲਈ ਸੁਧਾਰ॥
ਗੁੱਗੇ ਨੇ ਤਾਂ ਮਿਹਰ ਦਾ ਰਖਿਆ ਨਹੀਂ ਉਧਾਰ॥ ੨੦੭॥

ਚੌਪਈ- ਇਹ ਤਾਂ ਮਿਹਰ ਨਹੀਂ ਹੈ ਭਾਈ। ਇਹ ਤਾਂ ਸੂਰਤ ਕਹਿਰ ਦਖਾਈ॥
ਇਤਨੀ ਮਾਰ ਪੀਰ ਨੇ ਪਾਈ। ਤੇਰੀ ਸੁਧ ਬੁਧ ਸਗਲ ਭੁਲਾਈ॥
ਚੋਰਾਂ ਜੇਹਾ ਹਾਲ ਕਰਾਇਆ। ਤੈਨੂੰ ਤਾਂ ਹੁਣ ਪਕੜ ਮੁਕਾਇਆ॥
ਤੇਰੇ ਨਾਲ ਜਿਤਨੀ ਹੋਈ। ਦੂਜਾ ਝੱਲ ਨ ਸਕਦਾ ਕੋਈ॥
ਅਰ ਜੇ ਅਣਖ ਰੱਖਦਾ ਹੋਵੇਂ। ਫਿਰ ਨਾ ਆ ਕੇ ਨਿਕਟ ਖਲੋਵੇ॥
ਤੈਨੂੰ ਚੰਗਾ ਭਗਤ ਬਣਾਇਆ। ਜਿਨ ਛਾਂਟਿਆਂ ਦੇ ਨਾਲ ਉਡਾਇਆ॥
ਕਰਾਮਾਤ ਤਾਂ ਤੈਨੂੰ ਲੱਭੀ। ਘੋੜੇ ਵਾਂਗ ਚੜ੍ਹਾਈ ਖੱਭੀ॥
ਪੁਠਾ ਕਰਕੇ ਧਰਤੀ ਸੁਟਿਆ। ਵਾਂਗ ਧਾੜਵੀ ਫੜਕੇ ਕੁਟਿਆ॥
ਦੱਸ ਭਲਾ ਕਜਾ ਤੈਂ ਹੈ ਕੀਤਾ। ਇਸ ਗੁਗੇ ਤੇ ਜੇਵਰ ਲੀਤਾ॥
ਕੁਟਾਂ ਖਾਏ ਬਾਝੋਂ ਹੋਰ। ਹੈ ਕੁਝ ਜ਼ਿਆਦਾ ਸੁਣ ਹੇ ਢੋਰ॥

ਇਤਨੀ ਪਹਿਲੇ ਬਾਤ ਸੁਣਾਉ। ਮਗਰੋਂ ਉਸ ਦਾ ਭਗਤ ਸਦਾਉ॥ ੨੦੮॥

## ਗੁੱਗਾ ਭਗਤ

ਦੋਹਰਾ- ਥੋੜ੍ਹਾ ਚਿਰ ਕੁਛ ਠਹਰੀਏ ਮੈਂ ਹਾਂ ਮੰਦੇ ਹਾਲ॥
ਪਿੰਡਾ ਸਾਰਾ ਉਡ ਗਿਆ ਲੋਹੇ ਛਾਟਿਆਂ ਨਾਲ॥ ੨੦੯॥
ਚੌਪਈ-ਮੈਂ ਤਾਂ ਨਿਤ ਮਾਰ ਹਾਂ ਖਾਂਦਾ। ਜਦ ਇਸ ਦੀ ਮਾੜੀ ਪਰ ਜਾਂਦਾ॥
ਜਿਸ ਪਰ ਕਰਦਾ ਹੈ ਇਹ ਮਿਹਰ। ਲਾਵੇ ਛਾਂਟਿਆਂ ਦੀ ਹੀ ਤਿਹਰ॥
ਭਗਤ ਹੋਣ ਦਾ ਹੈ ਸੁਖ ਏਹੋ। ਦਾਸ ਓਸਦੇ ਹੋ ਕਰ ਰੇਹੋ॥
ਜਦ ਹੈ ਮਿਹਰ ਆਇ ਫਿਰ ਜਾਂਦੀ। ਸੁਧ ਬੁਧ ਤਦ ਬਿਸਰ ਜਾਂਦੀ॥
ਕਰਦੀ ਮਾਰ ਅਸਾਨੂੰ ਚੂਰ। ਨਸਣ ਲੋਗ ਦੇਖ ਕਰ ਦੂਰ॥
ਹੋਰ ਅਨੰਦ ਨ ਸਾਨੂੰ ਕੁਝ। ਛਾਂਟੇ ਖਾਣੇ ਦਾ ਹੀ ਬੁੱਝ॥ ੨੧੦॥

## ਸੈਲਾਨੀ ਸਿੰਘ

ਦੋਹਰਾ- ਹੁਣ ਤੂੰ ਦੱਸ ਵਿਚਾਰ ਕੇ ਤਦ ਦੇ ਮਤ ਗੁਵਾਰ॥
ਕਿਤਨਾ ਚਿਰ ਹੈ ਖਾਉਣੀ ਗੁੱਗੇ ਹੱਥੋਂ ਮਾਰ॥ ੨੧੧॥
ਚੌਪਈ-ਮੂਰਖਤਾ ਨੂੰ ਛਡ ਸ਼ਤਾਬੀ। ਨਾ ਕਰ ਇਤਨੀ ਚਾਇ ਖਰਾਬੀ॥
ਮੇਲੇ ਵਿੱਚ ਉਤਾਰੇ ਪੱਗ। ਹਸਦਾ ਦੇਖ ਤੁਧ ਨੂੰ ਜੱਗ॥
ਫਿਰ ਅਪਣੇ ਤੂੰ ਫੜ ਕੇ ਹਥ। ਛਾਂਟੇ ਛਡੇ ਹਥ ਪਲੱਬ॥
ਜਿਸ ਤੇ ਤੈਨੂੰ ਆਪੇ ਮਾਰ ਪੈਂਦੀ। ਅਪਣੇ ਹੱਥੋਂ ਸਾਰ॥
ਅਪਣੇ ਮੂੰਹ ਪਰ ਆਪ ਚਪੇੜ। ਖਾ ਕੇ ਬੈਠੋਂ ਖਖਰ ਛੇੜ॥
ਤਾਂ ਤੇ ਤੇਰੇ ਜੈਸਾ ਹੋਰ। ਮੂਰਖ ਨਹੀਂ ਨ ਰਿਦੇ ਕਠੋਰ॥
ਹੋਰ ਅਜੇਹਾ ਜੀਵਨ ਕੋਈ। ਆਪੇ ਆਪ ਲਤਾੜੇ ਜੋਈ॥
ਕਰਾਮਾਤ ਤਾਂ ਕੁਝ ਨ ਹੋਰ। ਛਾਂਟਿਆਂ ਪਰ ਹੀ ਪੈਂਦਾ ਜੋਰ॥
ਪਰ ਜੇ ਹੈ ਕੁਛ ਉਸ ਵਿੱਚ ਕਰਣੀ। ਜਿਸ ਤੇ ਤੂੰ ਹੈ ਗਿਰਿਆ ਚਰਣੀ॥
ਖਾਂਦਾ ਮਾਰ ਨ ਛਡਦਾ ਪਿਛਾ। ਫਿਰ ਭੀ ਰਖਦਾ ਉਸ ਦੀ ਇਛਾ॥
ਤਾਂ ਉਹਨੂੰ ਇਹ ਕਹੁ ਖਾਂ ਪਿਆਰੇ। ਮੇਰੇ ਉਪਰ ਕਲਾ ਖਲਾਰੇ॥
ਭੇਜੇ ਮਿਹਰ ਅਸਾਡੇ ਪਾਸ। ਜਿਸ ਪਰ ਅਸੀਂ ਕਰੇ ਕੁਛ ਰਾਸ॥
ਜੇ ਤੂੰ ਸਾਡੇ ਪਰ ਵਰਤਾਵੇਂ। ਤਾਂ ਹੀ ਸਚਾ ਭਗਤ ਕਹਾਵੇਂ॥ ੨੧੨॥

## ਗੁੱਗਾ ਭਗਤ

ਦੋਹਰਾ-ਤੂੰ ਤਾਂ ਗੁਰੂ ਦਾ ਸਿੱਖ ਹੈ ਪੱਕਾ ਸਿਦਕੀ ਮਿਤ॥
ਤੇਰੇ ਪਰ ਕਦ ਆਉਂਦਾ ਗੁੱਗਾ ਕਰਕੇ ਚਿੱਤ॥ ੨੧੩॥
ਚੌਪਈ- ਸਿੰਘਾਂ ਤੇ ਉਹ ਰਹਿੰਦਾ ਦੂਰ। ਸਾਨੂੰ ਲੈਂਦਾ ਹੈ ਫੜ ਘੂਰ॥
ਜਿਸ ਤੇ ਮੈਂ ਕਿਆ ਕਰ ਸਾਂ ਭਾਈ। ਤੇਰੇ ਪਰ ਹੈ ਵਾਹ ਨ ਕਾਈ॥
ਜਿਸ ਤੇ ਮਿਹਰ ਨ ਤੈਨੂੰ ਚੜ੍ਹਦੀ। ਇਹ ਤਾਂ ਅਸਾਂ ਜਿਹਾਂ ਨੂੰ ਫੜਦੀ॥
ਤੂੰ ਤਾਂ ਪੜ੍ਹਦਾ ਜਪੁਜੀ ਉੱਠ। ਜਿਸ ਤੇ ਗੁੱਗਾ ਪੈਂਦਾ ਪੁਠ॥
ਤਾਂ ਤੇ ਅਸੀਂ ਨਕਾਰੇ ਲੋਗ। ਲਾ ਬੈਠੇ ਹਾਂ ਐਸਾ ਰੋਗ॥ ੨੧੪॥

## ਸੈਲਾਨੀ ਸਿੰਘ

ਦੋਹਰਾ- ਦੇਖ ਗੁਰੂ ਦੇ ਨਾਮ ਦਾ ਕੇਡਾ ਹੈ ਪਰਤਾਪ॥
ਜਿਸ ਦੀ ਸ਼ਕਤੀ ਆਪਣੇ ਮੁਖੋਂ ਕਹੀਂ ਤੈਂ ਆਪ॥ ੨੧੫॥
ਚੌਪਈ- ਜੇ ਤੈਨੂੰ ਹੈ ਇਹ ਪ੍ਰਤੀਤ। ਗੁਗਾ ਪੂਜਨ ਅਹੇ ਅਣੀਤ॥
ਅਰ ਗੁਰ ਦੇ ਸਿੱਖਾਂ ਤੇ ਡਰਦਾ। ਕਿਉਂ ਨਾ ਬਣੇ ਸਿਖ ਗੁਰ ਘਰ ਦਾ॥
ਦੇਖ ਅਸਾਡਾ ਕੈਸਾ ਜੋਰ। ਗੁੱਗੇ ਨੂੰ ਭੀ ਛਡਿਆ ਠੋਰ॥
ਜੋ ਸਾਡੇ ਸਨਮੁਖ ਆ ਜਾਵੇ। ਤਾਂ ਫਿਰ ਅਪਣਾ ਕੀਤਾ ਪਾਵੇ॥
ਸਾਥੋਂ ਡਰਦਾ ਥਰ ਥਰ ਕਰਦਾ। ਜਿਸ ਤੇ ਮੁੱਖ ਨ ਏਧਰ ਧਰਦਾ॥
ਫਿਰ ਤੂੰ ਸਿੰਘਾ ਸਜੀਂ ਇਸ ਵੇਲੇ। ਸੁਣ ਅਗਜਾਨੀ ਗੁੱਗੇ ਚੇਲੇ॥
ਕੌਣ ਕੰਗਾਲ ਨਾਉਂ ਹੈ ਗੁੱਗਾ। ਖਾਜਾ ਜਿਵੇਂ ਕੁਟ ਕੇ ਭੁੱਗਾ॥
ਭੰਨ ਦੇਹ ਜੋ ਵਜਦਾ ਡੋਰੂ। ਐਵੇਂ ਪਾਉਨ ਬੈਠਾ ਖੋਰੂ॥
ਇਸ ਮਾੜੀ ਵਿੱਚ ਡੰਗਰ ਬੰਨ੍ਹ। ਮੂਢੋਂ ਭਾਂਡਾ ਇਸ ਦਾ ਭੰਨ ॥
ਉਠ ਸ਼ਤਾਬੀ ਅੰਮ੍ਰਿਤ ਪੀਉ। ਆਪਣਾ ਸੁਖੀ ਕਰਾ ਲੈ ਜੀਉ॥
ਇਹ ਜੋ ਵੰਝ ਬਨਾਈਆਂ ਛੜੀਆਂ। ਇਸ ਕੋਠੇ ਦੇ ਅੱਗੇ ਖੜੀਆਂ॥
ਪੁਟ ਇਹਨਾਂ ਦੇ ਲਾਹੁ ਉਛਾੜ। ਕਿੱਕਰ ਦੇ ਜਾ ਤੁੱਕੇ ਝਾੜ॥
ਪਾਉ ਜਾਇ ਗਾਈਂ ਦੇ ਅੱਗੇ। ਦੁਧ ਦਹੀਂ ਦੀ ਰੌਣਕ ਲੱਗੇ॥
ਇਹ ਨਿਸ਼ਾਨ ਹੁੰਦੇ ਹਨ ਕਿੱਥੇ। ਪਰ ਉਪਕਾਰੀ ਹੋਵਨ ਜਿੱਥੇ॥
ਕੀਤੇ ਜਿਨ੍ਹਾਂ ਜਗਤ ਉਪਕਾਰ। ਡੁਬਦੇ ਬੇੜੇ ਦਿਤੇ ਤਾਰ॥
ਆਪ ਦੇਹ ਪਰ ਦੁਖ ਉਠਾਏ। ਪਰ ਮਰਦੇ ਜਗ ਲੋਗ ਬਚਾਏ॥

ਕਰੇ ਜੰਗ ਜਿਨ ਧਰਮ ਪਰਾਇਨ। ਸਾਰੇ ਲੋਗਾਂ ਹਿਤ ਸੁਖ ਦਾਇਨ॥
ਫਿਰ ਉਪਦੇਸ ਜਿਨ੍ਹਾਂ ਨੇ ਕੀਤੇ। ਮਨ ਦੇ ਸੰਸੇ ਸਭ ਹਰ ਲੀਤੇ॥
ਗਯਾਨ ਦਾਨ ਦੇ ਲੋਗ ਜਗਾਏ। ਧਰਮ ਧੁਜਾ ਜਾ ਤੇ ਕਹਿਲਾਏ॥
ਤਿਨ ਨ ਦਰ ਝੂਲਨ ਕਹੇ ਨਸਾਨ। ਜੋ ਹਨ ਸਭ ਦੇ ਦੇਹ ਪਰਾਨ॥
ਅਰ ਨੌਬਤ ਭੀ ਸੋਭਤ ਤਹਾਂ। ਧਰਮ ਧੁਜਾ ਮੰਦਰ ਹੈ ਜਹਾਂ॥
ਫਿਰ ਪੂਜਾ ਭੀ ਤਿਨਕੀ ਕਰੀਏ। ਨਾਮ ਲਏ ਜਿਨ ਕੇ ਦੁਖ ਹਰੀਏ॥
ਦੇਖ ਗੁਰੂ ਨਾਨਕ ਅਵਤਾਰੀ। ਤਾਰੀ ਨਾਮ ਸੰਗ ਧਰ ਸਾਰੀ॥
ਤਜ ਅਪਣੇ ਸੁਖ ਸੁਤ ਅਰ ਨਾਰ। ਭਰਮਨ ਕਰਾ ਸਗਲ ਸੰਸਾਰ॥
ਹਿੰਦੂ ਮੁਸਲਮਾਨ ਸਮ ਜਾਨੇ। ਦੇ ਉਪਦੇਸ਼ ਏਕ ਸੁਖ ਮਾਨੇ॥
ਇਸੀ ਤਰ੍ਹਾਂ ਗੁਰੂ ਤੇਗ ਬਹਾਦਰ। ਕਹਿੰਦੇ ਲੋਗ ਹਿੰਦ ਦੀ ਚਾਦਰ॥
ਜਿਸ ਨੇ ਡੁਬਦਾ ਭਾਰਤ ਰਖਿਆ। ਆਪ ਕਸਟ ਸਭ ਬਿਧ ਤੇ ਚਖਯਾ॥
ਦਿੱਲੀ ਦੇ ਵਿੱਚ ਸੀਸ ਲਵਾਇ। ਧਰਮ ਹੇਤ ਜਗ ਮਹਿ ਯਸ ਪਾਇ॥
ਫਿਰ ਦਸਮੇ ਗੁਰ ਦੇ ਜੋ ਸਾਕੇ। ਦੇਖ ਜਰਾ ਤੂੰ ਧਯਾਨ ਲਗਾ ਕੇ॥
ਜ਼ੁਲਮ ਅੰਧੇਰਾ ਭਾਰਤ ਕੇਰਾ। ਅਪਣੇ ਬਲ ਤੇ ਧਰਤੀ ਗੇਰਾ॥
ਧਨਖ ਬਾਨ ਜਿਨ ਕੇ ਅਸ ਭਾਰੀ। ਗਏ ਮੁਗਲ ਦੇਖਨ ਤੇ ਹਾਰੀ॥
ਜਿਸ ਕੀ ਤੇਗ ਬੇਗ ਕੇ ਆਗੇ। ਦੁਰਜਨ ਕੇ ਸਿਰ ਕੰਪਨ ਲਾਗੇ॥
ਸਤ ਸੌ ਸਾਲ ਤੁਰਕ ਪਤਸ਼ਾਹੀ। ਜਿਨ ਉਖੇੜ ਕਰ ਪਰੇ ਬਹਾਈ॥
ਦਿਤੀ ਚਾਇ ਤੁਸਾਂ ਸਰਦਾਰੀ। ਐਸੇ ਸੇ ਜੋ ਪਰਉਪਕਾਰੀ॥
ਕਲਗੀ ਸੀਸ ਹੁਲਾਰੇ ਲਾਵੇ। ਜਿਗ੍ਹਾ ਦੇਖ ਮਨ ਅਤਿ ਹੁਲਸਾਵੇ॥
ਗਰ ਮੋ ਤਨ ਕੀ ਸੋਹਤ ਮਾਲਾਂ। ਸ਼ਕਲ ਬਾਜ ਕਰ ਕੰਕਨ ਵਾਲਾ॥
ਕਿਉਂ ਤੈਂ ਅਪਨੇ ਮਨੋ ਭੁਲਾਇਆ। ਇਹ ਗੁਗਾ ਚਾ ਗੁਰੂ ਬਣਾਇਆ॥
ਜਿਹੜਾ ਤੁੱਟਨ ਰੱਖਣ ਵਿੱਚ। ਦੋਨੀਂ ਗੱਲੀਂ ਕਰਦਾ ਜਿਚ॥
ਗੁੱਸੇ ਹੈ ਤਾਂ ਲੜਦਾ ਸੱਪ। ਮਾਰੇ ਤੈਨੂੰ ਦੰਦ ਸੜੱਪ॥
ਜੇ ਤੁੱਠੇ ਤਾਂ ਮਿਹਰ ਚੜ੍ਹਾਵੇ। ਤੇਰੇ ਸਿਰ ਨੂੰ ਪਿਆ ਹਿਲਾਵੇ॥
ਫਿਰ ਲੈ ਲੱਤਾਂ ਬਾਹਾਂ ਕੜਦਾ। ਸਾੜ ਸਾੜ ਛਾਂਟੇ ਹੈ ਜੜਦਾ॥
ਇਹ ਉਸ ਦਾ ਹੈ ਡਾਢਾ ਪਿਆਰ। ਚੰਗੇ ਦੇਂਦਾ ਹੈ ਅਖਤਿਆਰ॥
ਤੇਰਾ ਕਰਦਾ ਹੈ ਉਹ ਨਾਸ । ਪਰ ਉਸ ਦਾ ਹੈ ਇਹ ਬਲਾਸ॥
ਚਿੜੀਆਂ ਮਰਨ ਗੁਵਾਰਾਂ ਹਾਸਾ। ਇਸ ਗੁਗੇ ਦਾ ਦੇਖ ਤਮਾਸਾ॥

ਫਿਰ ਕਿਉਂ ਹੋਇ ਗਿਆ ਤੂੰ ਲਾਦੀ। ਗਜਾ ਅਜੇ ਮੂਰਖ ਬਕਬਾਦੀ॥
ਚਲ ਅੰਮ੍ਰਿਤ ਹੁਣ ਛਕ ਕਰ ਆਪ। ਮਗਰੋਂ ਲਾਹੁ ਪੀਰ ਦਾ ਤਾਪ॥
ਇਹ ਹੈ ਓਸੇ ਦਾ ਤਪ ਤੈਨੂੰ । ਛਡਦਾ ਨਹੀਂ ਪੁੱਛ ਲੈ ਮੈਨੂੰ॥
ਇਸ ਦੀ ਅੰਮ੍ਰਿਤ ਅਹੇ ਦਵਾਇ। ਹੋਰ ਉਪਾਵਾਂ ਤੇ ਨਹਿ ਜਾਇ॥
ਜਦ ਮੈਂ ਇਹ ਉਸ ਨੂੰ ਸੀ ਆਖੀ। ਬਿਬੇਕ ਸਿੰਘ ਨੇ ਦਿਤੀ ਸਾਖੀ॥੨੧੬॥

## ਬਿਬੇਕ ਸਿੰਘ

ਦੋਹਰਾ- ਉਠ ਭਗਤਾ ਹੁਣ ਸਿੰਘ ਸਜ ਛੱਡ ਮੜ੍ਹੀ ਦਾ ਸੰਗ॥
ਗੁੱਗੇ ਪਿਛੇ ਕਿਉਂ ਪਿਆ ਤੂੰ ਭੀ ਕਰ ਕੁਛ ਜੰਗ॥ ੨੧੭॥
ਹੁਣ ਤਾਂ ਪਊ ਛੱਡਨਾ ਤੈਨੂੰ। ਨਾਲ ਰਲਾ ਲੈ ਦੂਜਾ ਮੈਨੂੰ॥
ਅਰ ਮਨਮਤ ਹਰਿ ਤੀਜਾ ਭਾਈ। ਹੋਰ ਬੁਲਾਉ ਸਖੇ ਸਹਾਈ॥
ਸਭ ਮਿਲ ਅੰਮ੍ਰਿਤ ਕਰੀਏ ਪਾਨ। ਐਵੇਂ ਨਾ ਦਿਨ ਸਾਡੇ ਜਾਨ॥
ਜਿਸ ਪਰ ਮਨ ਮਤ ਸਿੰਘ ਵਿਚਾਰਾ। ਬੋਲਿਆ ਕਰ ਕੇ ਜੀਉ ਕਰਾਰਾ॥
ਮੈਂ ਭੀ ਮਨਮਤ ਤਜ ਕਰ ਸਾਰੀ। ਸਿੰਘ ਸੱਜਾਂਗਾ ਅੰਮ੍ਰਿਤ ਧਾਰੀ॥
ਜਿਸ ਪਰ ਭਗਤ ਛਡ ਭੈ ਸਾਰਾ। ਬੋਲ ਉਠਿਆ ਮੁੱਖ ਤੋਂ ਜੈਕਾਰਾ॥
ਸਤਿ ਸ੍ਰੀ ਅਕਾਲ ਗਜਾਈ। ਮਾੜ੍ਹੀ ਸਾਰੀ ਗੂੰਜ ਮਚਾਈ॥
ਲਗਿਆ ਕਹਿਨ ਜਾਓ ਸਭ ਲੋਗੋ। ਅਪਨੇ ਘਰੀਂ ਜਾਇ ਸੁਖ ਭੋਗੋ॥
ਇਹ ਗੁਗੇ ਦਾ ਜੋਇ ਗਪੌੜਾ। ਹੁਣ ਇਸ ਜਾਗਾ ਤੇ ਹੈ ਦੌੜਾ॥
ਹੁਣ ਹੈ ਦਸਮ ਗੁਰੂ ਦਾ ਰਾਜ। ਖੁੱਲ੍ਹ ਗਿਆ ਗੁੱਗੇ ਦਾ ਪਾਜ॥
ਇਸ ਦਾ ਪਿੱਛਾ ਛੱਡੋ ਅੱਜ। ਮੂਲ ਨ ਲਾਓ ਕੋਈ ਪੱਜ॥
ਧਰਮ ਰਾਜ ਵਿੱਚ ਵਸ ਸੁਖ ਪਾਓ। ਅਪਣੇ ਮਨ ਦੇ ਭਰਮ ਗਵਾਓ॥
ਏਹ ਸਮਾਂ ਹੈ ਅਮਨ ਸੁਹਾਵਾ। ਕਰੋ ਦੂਰ ਸਭ ਪਾਪਾਂ ਖਾਵਾ॥ ੨੧੮॥
ਦੋਹਰਾ- ਜਦ ਇੰਨਾਂ ਰੌਲਾ ਪਿਆ ਹੋਈ ਵਦੀ ਬਹਾਰ॥
ਜਗ੍ਹਾ ਜਗ੍ਹਾ ਤੇ ਫਤਿਹ ਦੀ ਪੈ ਗਈ ਸੀ ਘੁਨ ਕਾਰ॥ ੨੧੯॥
ਚੌਪਈ- ਤਦ ਸਭ ਚੁੱਕ ਬਿਸਤਰੇ ਚਲੇ। ਅਪਣੇ ਘਰ ਦੇ ਰਸਤੇ ਮੱਲੇ॥
ਅਰ ਮੈਂ ਭੀ ਸਭਨਾਂ ਦੇ ਸੰਗ। ਆਇਆ ਨੱਗਰ ਹੋ ਕੇ ਦੰਗ॥
ਅਗੋਂ ਦੇਖ ਪਿੰਡ ਦੇ ਲੋਗ। ਕਰਨ ਖਿਆਲ ਹੋਤਾ ਜੋ ਜੋਗ॥
ਆਖਨ ਅੱਜ ਭਗਤ ਭਗਤਾਈ। ਛੱਡ ਗੁਰੂ ਦੀ ਸਿੱਖੀ ਪਾਈ॥

ਜਿਸ ਪਰ ਅਸੀਂ ਦੀਵਾਨ ਲਗਾਇਆ। ਗੁਰੂ ਗ੍ਰੰਥ ਅਸਵਾਰਾ ਆਯਾ॥
ਕੀਤਾ ਪਾਠ ਰਸੀਲੀ ਬਾਣੀ। ਸੁਣ ਸੁਣ ਰਾਜੀ ਹੋਣ ਪਰਾਣੀ॥
ਫਿਰ ਜਦ ਸ਼ਬਦ ਜੋਟੀਆਂ ਗਾਏ। ਤਦ ਤਾਂ ਲੋਗ ਹੰਭ ਆਏ॥
ਬੈਠਨ ਜੋਗੀ ਜਗ੍ਹਾ ਨ ਕੋਈ। ਇਤਨੀ ਖਲਕਤ ਕੱਠੀ ਹੋਈ॥
ਨਰ ਨਾਰੀ ਅਰੱ ਬੁੱਢੇ ਬਾਲ। ਦੇਖਨ ਲਗੇ ਚਾਉਂ ਦੇ ਨਾਲ॥
ਉਸੀ ਵਕਤ ਅੰਮ੍ਰਿਤ ਕਰ ਤਿਆਰ। ਕਹਿ ਸਭਨ ਕੋ ਊਚ ਪੁਕਾਰ॥
ਦੇ ਵਖਯਾਨ ਇੱਕ ਵਡਭਾਗੀ। ਅੰਮ੍ਰਿਤ ਸ਼ਕਤੀ ਜਿਸ ਵਿੱਚ ਸਾਰੀ॥
ਕਹਾ ਆਓ ਸਭ ਪੁਰਖਾਂ ਨਾਰੀ। ਚੜ੍ਹੋ ਜਹਾਜ ਲਹੋ ਸੁਖ ਭਾਰੀ॥
ਇਹ ਵੇਲਾ ਫਿਰ ਹੱਥ ਨ ਆਊ। ਦੇਖਦਿਆਂ ਹੀ ਹੈ ਛਲ ਜਾਊ॥
ਜਿਸ ਪਰ ਸੁਨ ਕੇ ਬਹੁਤ ਪਿਆਰੇ। ਕਮਰ ਕਸੇ ਕਰ ਖੜੇ ਵਿਚਾਰੇ॥
ਅਰ ਫਿਰ ਕਈ ਬੀਬੀਆਂ ਮਾਈਆਂ। ਅੰਮ੍ਰਿਤ ਛਕਣੇ ਕਾਰਨ ਆਈਆਂ॥
ਗੱਲ ਕਾਹਦੀ ਸਾਰਾ ਪਿੰਡ। ਖੜਾ ਚੁਫੇਰੇ ਸਾਡੇ ਖਿੰਡ॥
ਲੱਗਾ ਵਰਤਨ ਅੰਮ੍ਰਿਤ ਮੇਹ। ਸੁੱਕੇ ਹਰੇ ਕਰੇ ਜਿਨ ਨੇਹ॥
ਸਾਰੇ ਨੱਗਰ ਇਕੋ ਵਾਰ। ਸਿੰਘ ਧਰਮ ਕੀਤਾ ਅਖਤਿਆਰ॥
ਜਿਸ ਪਰ ਲਗੇ ਕੜਾਹਾਂ ਗੱਫੇ। ਮਿਲਦੇ ਭਾਈ ਪਾ ਕਰ ਜੱਫੇ॥
ਕਰਦ ਕੜੇ ਕਰਪਾਨਾਂ ਨਾਲ। ਸਾਰੇ ਸਜੇ ਬਿਰਧ ਅਰ ਬਾਲ॥
ਵਾਹਿਗੁਰੂ ਮੁਖ ਜਾਪੇ ਉਚਾਰਨ। ਆਪ ਤਰੇ ਔਰਨ ਕੋ ਤਾਰਨ॥
ਤਦ ਮੈਂ ਧਰਮਸਾਲ ਬਣਵਾ ਕੇ। ਗੁਰੂ ਗ੍ਰੰਥ ਅਸਵਾਰਾ ਲਾ ਕੇ॥
ਇੱਕ ਸਿੰਘ ਨੂੰ ਕਰ ਉਸ ਜਾਗ੍ਹਾ। ਫਿਰ ਅਗੇ ਨੂੰ ਤੁਰਨੇ ਲਾਗਾ॥
ਪਰ ਸਿੰਘਾਂ ਨੇ ਪ੍ਰੇਮ ਜਤਾਇਆ। ਜਿਸ ਤੇ ਪਾਇ ਮੋਹ ਦੀ ਮਾਯਾ॥
ਮੈਨੂੰ ਰਖਣ ਚਾਹੁਣ ਸਾਰੇ। ਪਰ ਮੈਂ ਸਭ ਨੂੰ ਫਤਿਹ ਉਚਾਰੇ॥
ਤੁਰ ਪਿਆ ਅਪਣੇ ਓਸੇ ਸਲ। ਕੋਈ ਸਿੰਘ ਨ ਲੀਤਾ ਗਲ॥
ਇਹ ਮੈਂ ਤੈਨੂੰ ਦਸਿਆ ਸਾਰਾ। ਜੋ ਮੈਂ ਕੀਤਾ ਸੈਲ ਮਝਾਰਾ॥ ੨੨੦॥

## ਗੁਰ ਬਲਭ ਸਿੰਘ

ਦੋਹਰਾ- ਇਹ ਤਾਂ ਗੱਬਰ ਮਾਰਿਆ ਤੈਂ ਬਲ ਅਪਨੇ ਨਾਲ॥
ਇਸ ਗੁੱਗੇ ਨੇ ਦੇਸ ਦਾ ਬੇੜਾ ਦਿੱਤਾ ਗਾਲ॥ ੨੨੧॥
ਚੌਪਈ-ਸੱਚ ਮੁਚ ਹੀ ਏਹ ਗਪੌੜਾ। ਆਖਨ ਕਹਿ ਕੇ ਲੰਬਾ ਚੌੜਾ॥

ਜਿਸ ਤੇ ਮੂਰਖ ਅਕਲੋਂ ਹੀਨ। ਹੋਇ ਗਏ ਹਨ ਉਸਦੇ ਦੀਨ॥
ਪਰ ਤੈਂ ਕੀਤਾ ਪਰ ਉਪਕਾਰ। ਸੋ ਕਿਆ ਆਖਾਂ ਮੁਖੋਂ ਉਚਾਰ॥
ਧੰਨਯ ਜਨਮ ਤੇਰਾ ਹੈ ਭਾਈ। ਜਿਸ ਇਹ ਕੀਤਾ ਚਾਇ ਕੁਮਾਈ॥
ਗਲੋਂ ਬਲਾਇ ਕਰੀ ਤੈਂ ਦੂਰ। ਮੂਰਖ ਲੋਗਾਂ ਨੂੰ ਵੱਡ ਘੂਰ॥
ਨਹੀਂ ਭਲਾ ਇਹ ਪਾਮਰ ਪਾਜੀ। ਨਰਮੀ ਨਾਲ ਹੋਣ ਕਦ ਰਾਜੀ॥
ਮੈਂ ਤਾਂ ਗਦ ਗਦ ਹੋ ਗਿਆ ਭਾਈ। ਤੇਰੀ ਦੇਖੀ ਜਦੋਂ ਕਮਾਈ॥
ਐਸੇ ਸਿੰਘ ਹੋਣ ਜੇ ਬਹੁਤੇ। ਤਾਂ ਇਹ ਪੰਥ ਮੰਜ਼ਲ ਪਰ ਪਹੁਤੇ॥
ਪਰ ਕਿਆ ਕਰੀਏ ਟੁਕੜ ਗਦਾਈ। ਜੰਮ ਗਏ ਪੰਥ ਵਿੱਚ ਪੈ ਜਗੁਵਾਈ॥
ਧਰਮ ਕਰਮ ਦੇ ਰਾਹੁ ਨ ਜਾਂਦੇ। ਐਵੇਂ ਮੰਗ ਪਿੰਨ ਕੇ ਖਾਂਦੇ॥
ਪਰ ਉਪਰ ਤੇ ਸਿੰਘ ਦਸਾਊਨ। ਅੰਦਰ ਮਨ ਮਤੀ ਦਰਸਾਊਨ॥
ਬਣੇ ਦਾਸ ਹਨ ਦਮੜੇ ਕੇਰੇ। ਮਨ ਦੀ ਇੱਛਾ ਨੇ ਹਨ ਘੇਰੇ॥
ਏਹੋ ਜੇਹੇ ਪੁਰਖ ਨਕਾਰੇ। ਕਿਆ ਕਰ ਸਕਨਗੇ ਉਪਕਾਰੇ॥
ਪਰ ਤੈਂ ਚੰਗਾ ਕੀਤਾ ਕਾਜ। ਦਿਆ ਕਰੇ ਤੁਧ ਪਰ ਮਹਾਰਾਜ॥
ਜਿਸ ਗੁਰ ਦਾ ਤੈਂ ਅੰਮ੍ਰਿਤ ਦੀਆ। ਸੋ ਗੁਰ ਰਖਕ ਤੁਮਰਾ ਥੀਆ॥
ਆਓ ਇਸ ਆਨੰਦ ਦੇ ਵਿੱਚ। ਗਾਈਏ ਸ਼ਬਦ ਪ੍ਰੇਮ ਦੀ ਖਿਚ॥
ਤਦ ਦੋਨਾਂ ਨੇ ਸ਼ਬਦ ਸੁਣਾਏ। ਜੈਕਾਰੇ ਮੁਖ ਊਚ ਗਜਾਏ॥
ਜਿਸ ਪਰ ਹੋਏ ਵਡੇ ਅਨੰਦ। ਰਚੇ ਗੁਰੂ ਸੋਭਾ ਵਿੱਚ ਛੰਦ॥੨੨੨॥
ਛੰਦ-ਹੇ ਦਸਮ ਕਲਗੀ ਧਰ ਛੰਦ ਏਹ ਦਾਨ ਹਮ ਕੋ ਦੀਜੀਏ॥
ਮਨ ਔਰ ਤਨ ਧਨ ਤੇ ਸਦਾ ਨਿਜ ਚਰਨ ਸ਼ਰਨੀ ਲੀਜੀਏ॥
ਬਿਨ ਆਪ ਤੇ ਨਹਿ ਵਾਕ ਕੋਈ ਮਨ ਹਮਾਰੇ ਮੇਂ ਵਸੇਂ॥
ਸਭ ਜਗਤ ਰਟ ਗੁਨ ਆਪ ਕੈ ਕਰ ਦਰਸ ਪਰਸਨ ਮੇਂ ਧਸੇ॥
ਏਹ ਸਗਲ ਜੋਇ ਪਖੰਡ ਜਗ ਮਹਿ ਆਇ ਕਰ ਫੈਲੇ ਵਡੇ॥
ਸਭ ਮੜੀ ਔਰ ਮਸਾਨ ਗੁੱਗਾ ਭੈਰੋਂ ਭੂਤ ਨ ਮਨ ਗਡੇ॥
ਏਹ ਊੜੇ ਧਰਤ ਤੇ ਪਾਇ ਤਬ ਬਲ ਛੁਟੇਂ ਲੋਗ ਅਜੋਗ ਸੇ॥
ਇੱਕ ਪੂਜ ਪੁਰਬ ਅਕਾਲ ਕੋ ਫਿਰ ਮੁਕਤ ਪਾਵਹਿ ਰੋਗ ਸੇ॥੨੨੩॥

ਗੁੱਗਾ ਗਪੌੜਾ ਇਤੀ॥

# ਸੁਲਤਾਨ ਪੁਆੜਾ

## ਦੋਹਰਾ

ਦਸਮੇਂ ਗੁਰ ਦੀ ਓਟ ਲੈ ਤੇਗ ਗਿਆਨ ਦੀ ਕੱਢ॥
ਇਸ ਮੀਏਂ ਸੁਲਤਾਨ ਦਾ ਫਸਤਾ ਦੇਸਾਂ ਵੱਢ॥ ੧॥
ਦੇਸ ਮਾਲਵਾ ਪਕੜ ਜਿਨ ਕੀਤਾ ਚਾਇ ਗੁਲਾਮ॥
ਭਰਾਈ ਨੂੰ ਸ਼ੇਖ ਕਹਿ ਕਰਦੇ ਊਤ ਸਲਾਮ॥ ੨॥
ਮੈਨ ਦੁਆਬਾ ਏਸ ਦੀ ਭਰਦਾ ਪਿਆ ਵਗਾਰ।
ਵੱਗ ਗਈ ਜਿਨ ਮੂਰਖਾਂ ਕਰਮਾਂ ਦੀ ਹੈ ਮਾਰ॥੩॥

## ਦੈਯਾ

ਝੁੱਡੂ ਫੇਰ ਦੁਆਬਾ ਇਸਨੇ ਕਾਬੂ ਕੀਤਾ ਸਾਰਾ।
ਪੀਰ ਖਾਨਿਆਂ ਨੂੰ ਜਾ ਪੂਜੇ ਅਪਣਾ ਧਰਮ ਵਿਸਾਰਾ॥
ਤੇੜ ਤੜਾਗੀ ਵਿੱਚ ਅੰਗੋਛੀ ਸੇਵੂ ਨਾਮ ਧਰਾਏ।
ਸੱਦ ਭਰਾਈ ਦੇਣ ਸ਼ਗੀਣੀ ਹੁੱਕਾ ਚਾ ਗੁੜਕਾਏ॥ ੪॥
ਮਾਝੇ ਵਿੱਚ ਭੀ ਕਿਤਨੇ ਮੂਰਖ ਮੁਖ ਤੇ ਸਿੰਘ ਸਦਾਉਨ॥
ਪਰ ਜੇ ਸਿਰ ਅੱਧਾ ਦੁੱਖ ਪੈਂਦਾ ਸਰਵਰ ਤਦੋਂ ਮਨਾਉਨ॥
ਸਿਰੀਂ ਮਧੇੜ ਚਾਦਰਾਂ ਤੋੜੀਂ ਲੱਠੇ ਹਥ ਵਿੱਚ ਲੈਂਦੇ॥
ਧੌਕਲ ਪੀਰ ਮਨਾਉਣ ਜਾਂਦੇ ਕਬਰੀ ਸੀਸ ਨਵੈਂਦੇ॥ ੫॥
ਪੁਨ ਲੰਮੇਂ ਦਾ ਹਾਲ ਮੁੱਝ ਤੇ ਮੂਲ ਨ ਪੁੱਛੋ ਭਾਈ।
ਡੇਹਰਿਆਂ ਵਲ ਦੇ ਲੋਕਾਂ ਦੇ ਤਾਂ ਸਿਰ ਵਿੱਚ ਅਕਲ ਨ ਆਈ॥
ਧਰਮਸਾਲ ਤੇ ਠਾਕੁਰ ਦੁਆਰੇ ਪਿੱਛੇ ਕੀਤੇ ਸਾਰੇ।
ਪਾਉਨ ਮੁੰਡਿਆਂ ਦੇ ਜਾ ਜੰਞੂ ਸਰਵਰ ਦੇ ਦਰਬਾਰੇ॥੬॥

## ਦੋਹਰਾ

ਜੇਕਰ ਮੁੰਡਾ ਕਿਸੇ ਦਾ ਹੁੰਦਾ ਕੁਝ ਬਿਮਾਰ।

ਆਖਨ ਪੀਰਾ ਰਖ ਲੈ ਮੇਰਾ ਬੇੜਾ ਤਾਰ॥ ੭॥
ਬੇੜਾ ਬੰਨੇ ਲਾਉ ਤੂੰ ਲਾਲਾਂ ਵਾਲੇ ਪੀਰ।
ਚਾਲੇ ਜਾਵਾਂ ਤੁੱਧ ਦੇ ਲੈ ਕੇ ਨਾਲ ਵਹੀਰ॥ ੮॥
ਗਠੜੀ ਬੰਨ੍ਹਣ ਪਿੰਨੀਆਂ ਕਰਨ ਪੰਜੀਰੀ ਊਤ।
ਤੁਰੇ ਜਦੋਂ ਸਿਰ ਚੜ੍ਹ ਗਿਆ ਸਰਵਰ ਵਾਲਾ ਭੂਤ॥ ੯॥

### ਦ੍ਵੈਯਾ

ਬਾਹਮਣ ਜੱਟ ਚਮਾਰ ਸਭੇ ਮਿਲੇ ਸੰਗ ਬਨਾਉਣ ਭਾਰਾ।
ਆਗੂ ਅਪਨਾ ਸ਼ੇਖ ਬਣਾਕੇ ਬੋਝ ਉਠਾਉਣ ਸਾਰਾ॥
ਦੇਵਨ ਟਾਹਰਾਂ ਰੋਟ ਪਕਾਉਣ ਚਾਲੇ ਉਸਦੇ ਜਾਂਦੇ।
ਪੀਰ ਭਾਈ ਬਣ ਆਪਸ ਦੇ ਵਿੱਚ ਅਪਣਾ ਧਰਮ ਗਵਾਂਦੇ॥੧੦॥

### ਦੋਹਰਾ

ਹੁਣ ਮੈਂ ਦੱਸਾਂ ਖੋਲ੍ਹਕੇ ਜੋ ਲੋਕਾਂ ਦਾ ਹਾਲ।
ਸਰਵਰੀਆਂ ਦੀ ਬਾਤ ਜੋ ਹੋਈ ਸਿੱਖਾਂ ਨਾਲ॥

## ਸਰਵਰ ਦਾ ਸੰਗ

### ਚੌਪਈ

ਚੜ੍ਹਦੇ ਫੱਗਣ ਵਿੱਚ ਦੁਆਬੇ। ਦੇਖੋ ਲਗੇ ਹੋਣ ਖਰਾਬੇ॥
ਸਰਵਰ ਦਾ ਕੱਠਾ ਹੋ ਸੰਗ। ਕਰਕੇ ਧਰਮ ਆਪਣਾ ਭੰਗ॥
ਬੰਨ੍ਹ ਗਠੜੀਆਂ ਬੁਚਕੇ ਸਾਰੇ। ਘਰ ਤੇ ਤੁਰਕੇ ਕਰਮਾਂ ਮਾਰੇ॥
ਬਾਹਰ ਖੜੇ ਰੜੇ ਵਿੱਚ ਜਾਇ। ਝੰਡਾ ਦਿੱਤਾ ਓਥੇ ਲਾਇ॥
ਵੱਜੇ ਢੋਲ ਭਰਾਈ ਵਾਲਾ। ਆਖੇ ਪੀਰਾ ਤੇਰਾ ਚਾਲਾ॥
ਬੇੜਾ ਸਾਡਾ ਬੰਨੇਂ ਲਾਈਂ। ਮੰਝਲੀ ਧਾਰ ਨ ਚਾਇ ਡੁਬਾਈਂ॥
ਆਖੇ ਕੁੱਲੇ ਦੇ ਅਸਵਾਰਾ। ਤੇਰਾ ਸੰਗ ਖੜਾ ਹੈ ਸਾਰਾ॥
ਆਖੇ ਲਾਲਾਂ ਵਾਲੇ ਪੀਰਾ। ਤੇਰਾ ਸੋਹੇ ਸੂਹਾ ਚੀਰਾ॥
ਹੁਣ ਤੂੰ ਬਹੁੜ ਸਖੀ ਸੁਲਤਾਨਾਂ। ਤੇਗੀ ਜੰਦ ਢੁਕੀ ਮੁਲਤਾਨਾਂ॥
ਰਲ ਮਿਲ ਸਹੀਆਂ ਮੰਗਲ ਗਾਏ। ਡਿੱਮੋ ਰਾਣੀ ਹਾਸਾ ਲਾਏ॥
ਦਾਨੀ ਜੱਟੀ ਤੈਨੂੰ ਮੰਨੇਂ। ਜਿਸਦਾ ਬੇੜਾ ਲਾਇਆ ਬੰਨੇਂ॥

ਗੋਦੀ ਉਸਨੇ ਲਾਲ ਖਿਲਾਇਆ। ਲਾਲਾਂ ਵਾਲੇ ਤੁੱਧ ਮਨਾਇਆ॥
ਆਖਨ ਕੱਕੀ ਦੇ ਅਸਵਾਰ। ਸਾਡੇ ਸਾਰੇ ਕੰਮ ਸਵਾਰ॥
ਧੂਮਾਂ ਤੇ ਸੁਲਤਾਣੀ ਆਇਆ। ਪੀਰੂ ਡੋਗਰ ਸੰਗ ਮਿਲਾਇਆ।
ਜਾਤੀ ਅਤੇ ਸੁਨਾਕੀ ਯਾਰ। ਰਲ ਗਏ ਠੱਟੀ ਦੇ ਚੁਮਿਆਰ॥
ਪਾਲਾ ਅਤੇ ਗਪਾਲਾ ਜੱਟ। ਇਹ ਭੀ ਹੋਏ ਚੌੜ ਚੁਪੱਟ॥
ਰੂਪਾ ਬ੍ਰਹਮਣ ਭੀ ਉਨ ਸੰਗ। ਲੈ ਕੇ ਗਠੜੀ ਗਿਆ ਨਿਸੰਗ॥
ਪੀਰ ਭਾਈ ਇਹ ਬਣਕੇ ਸਾਰੇ। ਚੱਲੇ ਸਰਵਰ ਦੇ ਦਰਬਾਰੇ॥
ਜਾਤ ਪਾਤ ਨੂੰ ਖੂਹ ਡੁਬਾਇਆ। ਭਰਾਈ ਨੂੰ ਚਾ ਪੀਰ ਬਣਾਇਆ॥
ਔਰਤ ਮਰਦ ਬਣੇ ਸਭ ਭਾਈ। ਪੀਰ ਭੈਣ ਜਿਨ ਆਪ ਬਣਾਈ॥
ਪੀਰ ਪੀਰ ਭਾਈ ਨਾਗੀ ਮੁਖ ਬੋਲੇ। ਪਲਟ ਲਏ ਜਿਨ ਅਪਨੇ ਚੋਲੇ॥੧੧॥

## ਵਾਰਤਕ

ਜਦ ਇਹ ਲੋਗ ਨਗਾਹੇ ਨੂੰ ਚੱਲੇ ਤਦ ਸਾਰਿਆਂ ਨੇ ਅਪਣੇ ਆਪ ਨੂੰ ਪੀਰ ਭਾਈ ਆਖਕੇ ਭਰਾਈ ਮੁਸਲਮਾਨ ਦੇ ਹੱਥੋਂ ਸ਼ੀਰਨੀ ਲੈਕੇ ਖਾਧੀ, ਅਰ ਭਰਾਈ ਨੇ ਢੋਲ ਵਜਾ ਕੇ ਟਾਹਿਰ ਦਿੱਤੀ ਜਿਨ੍ਹਾਂ ਨੇ ਅਪਣੀ ਜ਼ਾਤ ਪਾਤ ਦਾ ਖਿਆਲ ਛੱਡ ਕੇ ਇੱਕ ਪੀਰ ਭਾਈ ਅਪਣੇ ਆਪ ਨੂੰ ਬਣਾ ਲੀਤਾ ਅਰ ਨੱਗਰ ਦੀਆਂ ਇਸਤ੍ਰੀਆਂ ਮਿਲਕੇ ਇਸ ਤਰਾਂ ਦੇ ਗੀਤ ਗਾਉਣ ਲੱਗੀਆਂ, ਯਥਾ:-

ਹੱਥ ਕਟੋਰਾ ਲੱਸੀ ਦਾ, ਮੇਰਾ ਪੀਰ ਪੀਰਾਂ ਵਿੱਚ ਦੱਸੀਦਾ, ਵੇ ਮੈਂ ਵਾਰੀ ਪੀਰ ਪੀਰਾ॥੧॥
ਹੱਥ ਕਟੋਰਾ ਤੇਲ ਦਾ, ਮੇਰਾ ਪੀਰ ਪੀਰਾਂ ਵਿੱਚ ਖੇਲਦਾ, ਵੇ ਮੈਂ ਵਾਰੀ ਪੀਰ ਪੀਰਾ॥੨॥
ਦੂਜਾ ਰਹਾਉ॥

ਲਾਲਾਂ ਵਾਲੇ ਦੇ ਦਰਬਾਰ, ਜਿਥੇ ਵੱਜਨ ਨਗਾਰੇ ਚਾਰ।
ਜੀ ਚਹੁੰ ਕੂੰਟੀ ਚਹੂੰ ਕੂੰਟੀ ਤੇਰਾ ਰਾਜ ਹੈ ਉਏ॥ ੩॥

ਇਸ ਤਰ੍ਹਾਂ ਦੇ ਗੀਤ ਗਾਉਂਦੀਆਂ ਅਤੇ ਭਰਾਈ ਦੇ ਪੈਰਾਂ ਨੂੰ ਹੱਥ ਲਾਉਂਦੀਆਂ ਸਨ, ਅਰ ਬਹੁਤ ਸਾਰੇ ਲੋਗ ਉਨ੍ਹਾਂ ਵਿੱਚ ਜੱਟ, ਚੁਮਾਰ ਅਤੇ ਬ੍ਰਾਹਮਣ ਹੀ ਸਨ ਪਰੰਤੂ ਮੁਸਲਮਾਨ ਕੋਈ ਨਹੀਂ ਸੀ॥

## ਦੋਹਿਰਾ

ਦੇਖ ਹਾਲ ਇਹ ਇਨ੍ਹਾਂ ਦਾ, ਇਕ ਗੁਰੂ ਦਾ ਸ਼ੇਰ।
ਪੁਛਣ ਲੱਗਾ ਜਾਇਕੇ ਮਨ ਵਿੱਚ ਹੋਇ ਦਲੇਰ॥ ੧੨॥

## ਚੌਪਈ

ਡਿੱਠਾ ਖੜਾ ਇੱਕ ਚਮਿਆਰ। ਕਿਹਾ ਸਿੱਖ ਨੇ ਊਚ ਪੁਕਾਰ॥
ਸੁਣ ਉਇ ਸੇਵੂ ਇਹ ਕੀ ਕੀਤਾ। ਕਿੱਥੋਂ ਦਾ ਰਸਤਾ ਹੈ ਲੀਤਾ॥
ਇਹ ਜੋ ਸਿਰ ਪਰ ਭਾਰ ਉਠਾਇਆ। ਕਿਸ ਦਾ ਬੋਝ ਹੈ ਤੈਂ ਚਾਇਆ॥
ਉਸ ਤੇ ਅੱਗੇ ਡਿੱਠਾ ਹੋਰ। ਪਾਲੂ ਜੱਟ ਵੱਡਾ ਸੀ ਚੋਰ॥
ਉਸਨੇ ਭੀ ਸੁੱਖਿਆ ਸੀ ਚਾਲਾ। ਫੜੇ ਜਾਣਦਾ ਸੀ ਜਦ ਪਾਲਾ॥
ਕਹੀ ਸਿੰਘ ਤੂੰ ਕਿੱਥੇ ਚੱਲਿਆ। ਕਿੱਧਰ ਦਾ ਰਸਤਾ ਹੈ ਮੱਲਿਆ॥
ਝੁਕ ਝੁਕ ਪਿਆ ਸਲਾਮਾਂ ਕਰਦਾ। ਏਸ ਭਰਾਈ ਤੋ ਹੈਂ ਡਰਦਾ॥
ਨਿਉਂ ਨਿਉਂ ਗੋਡੀਂ ਹੱਥ ਲਗਾਵੇ। ਉਸਦੇ ਹਥੋਂ ਲੈ ਫਿਰ ਖਾਵੇ॥
ਉਇ ਪਾਲੇ ਤੈਂ ਕਲਜੁਗ ਆਂਦਾ। ਭਰਿਆਈ ਦੇ ਹੱਥੋਂ ਖਾਂਦਾ॥
ਫਿਰ ਰੂਪ ਮਿੱਸਰ ਵਲ ਆਇਆ। ਉਸ ਨੂੰ ਭੀ ਹੱਛੂੰ ਧਮਕਾਇਆ॥
ਕਿਉਂ ਮਿਸ਼ਰ ਤੇਰੀ ਮਤ ਮਾਰੀ। ਬ੍ਰਾਹਮਣ ਪਣ ਦੀ ਜਿਲਦ ਉਖਾਰੀ॥
ਕਿੱਥੇ ਧਰਮ ਸ਼ਾਸਤ੍ਰ ਤੇਰਾ। ਨੱਸ ਗਿਆ ਨਾ ਪਾਇਆ ਫੇਰਾ॥
ਉਹ ਤਾਂ ਦੱਸੇ ਅਟਕੋਂ ਪਾਰ। ਹਿੰਦੂ ਕਦੇ ਨ ਜਾਏ ਯਾਰ॥
ਤੈਂ ਨਾ ਮੰਨਿਆ ਉਸਦਾ ਕੌਲ। ਸਗੋਂ ਸਮਝਿਆ ਚਾਇ ਮਖੌਲ॥
ਚੰਗੇ ਪੂਜ ਜਗਤ ਦੇ ਹੋਏ। ਬੈਠੇ ਆਪਣਾ ਧਰਮ ਡਬੋਏ॥
ਕੇਹਾ ਢੋਲ ਵਜਾਇਆ ਏਥੇ। ਦੱਸੋ, ਸੰਗੋ ਮੂਲ ਨ ਮੈਥੇ॥
ਗੰਢਾਂ ਬੰਨ੍ਹ ਖਲੇ ਹੋ ਸਾਰੇ। ਪਾਸ ਭਰਾਈ ਟਾਹਰ ਮਾਰੇ॥
ਕਿੱਧਰ ਦਾ ਹੈ ਇਹ ਤਿਆਰਾ। ਮੈਨੂੰ ਹਾਲ ਸੁਣਾਓ ਸਾਰਾ॥
ਪਈ ਤੀਵੀਆਂ ਢੰਗੇ ਲਾਉਨ। ਲਾਲਾਂ ਵਾਲਾ ਕਹਿਕੇ ਗਾਉਣ॥
ਇਹ ਮਿਲ ਗੋਭਾ ਹੋ ਕੇ ਤਿਆਰ। ਕਿੱਥੇ ਨੂੰ ਹੈਂ ਚੱਲਿਆ ਯਾਰ॥
ਇਹ ਜਦ ਝਾੜ ਓਸ ਨੇ ਪਾਈ। ਤਦੋਂ ਚਮੇਲੇ ਸ਼ਕਲ ਦਿਖਾਈ॥
ਕਹੀ ਸਿੰਘ ਨੇ ਸੁਣ ਖਾਂ ਲਾਲਾ। ਤੈਂ ਕਿਉਂ ਉਲਟਾ ਪਕੜਿਆ ਚਾਲਾ॥
ਹੱਟੀ ਨੂੰ ਚਾ ਜੰਦਾ ਲਾਇਆ। ਸਰਵਰ ਦਾ ਸੌਦਾ ਮਨ ਭਾਇਆ॥
ਦਸ ਅਕਲ ਤੈਂ ਕਿੱਥੇ ਖੋਈ। ਸੌਦੇ ਨਾਲ ਗਈ ਬਿਕ ਸੋਈ?
ਬੇਚ ਨੂਨ ਤੇ ਤੇਲ ਮਿਠਾਈ। ਜੋੜੇ ਪੈਸੇ ਪਾਪ ਕੁਮਾਈ॥
ਹੁਣ ਭਰ ਥੈਲੀ ਖਰਚਨ ਚੱਲਾ। ਕੀ ਹੈ ਹਾਲ ਚੁਮੇਲੇ ਮੱਲਾ॥
ਤਦ ਸ਼ਰਮਿੰਦੇ ਹੋਕੇ ਸਾਰੇ। ਬੋਲੇ ਸੁਨੋ ਸਿੰਘ ਸਰਦਾਰੇ ॥ ੧੪॥

## ਸੁਲਤਾਨੀਏਂ

### ਚੌਪਈ

ਸੁਨੋ ਸਿੰਘ ਜੀ ਗੱਲ ਅਸਾਡੀ। ਸਾਥੋਂ ਗੀਸ ਨ ਹੋਇ ਤੁਸਾਡੀ॥
ਅਸੀਂ ਸਖੀ ਸਰਵਰ ਦੇ ਚੱਲੇ। ਪਕੜ ਪੜੇ ਹਾਂ ਉਸਦੇ ਪੱਲੇ॥
ਏਹ ਭਰਾਈ ਸ਼ੇਖ ਸਦਾਵੇ। ਪਾਸ ਪੀਰ ਦੇ ਅਸਾਂ ਪੁਚਾਵੇ॥
ਛੂਤ ਪੀਰ ਨੂੰ ਮੂਲ ਨ ਭਾਵੇ। ਭਾਈ ਬਣ ਕੇ ਚਾਲੇ ਜਾਵੇ॥
ਪੈਸ ਪੀਰੀਏ ਅਸੀਂ ਵਿਚਾਰੇ। ਤੁਸੀਂ ਸਿੰਘ ਸਾਥੋਂ ਹੋ ਨਿਆਰੇ॥੧੫॥

## ਗੁਰੂ ਦਾ ਸਿੰਘ

### ਦੋਹਰਾ

ਲਾਲਾਂ ਵਾਲਾ ਕੌਣ ਸੀ ਕਿਆ ਉਨ ਕੀਤੇ ਕੰਮ॥
ਜਿਸ ਦੇ ਪਿੱਛੇ ਤੁਸੀਂ ਸਭ ਪਏ ਲੁਟਾਵੋ ਦੰਮ॥੧੬॥

### ਚੌਪਈ

ਕੌਣ ਜ਼ਾਤ ਦਾ ਸੀ ਉਹ ਦੱਸੋ। ਢੋਲ ਬਜਾਕੇ ਨਾਹੀਂ ਨੱਸੋ॥
ਅਰ ਉਹ ਕਿੱਥੇ ਪੈਦਾ ਹੋਇਆ। ਫਿਰ ਜਾਕੇ ਕਿਥੇ ਹੈ ਮੋਇਆ॥
ਅਰ ਉਨ ਕੰਮ ਕਰੇ ਕਜਾ ਭਾਰੇ। ਜਿਸ ਪਰ ਤੁਸੀਂ ਜਾਉ ਬਲਿਹਾਰੇ॥
ਘਰ ਅਰ ਬਾਰ ਛੱਡ ਕੇ ਨੱਠੇ। ਭੇਡਾਂ ਵਾਂਗੂ ਹੋਕਰ ਕੱਠੇ॥
ਇੱਕ ਦੂਜੇ ਦੇ ਪਿੱਛੇ ਦੌੜੇ। ਮਾਰ ਗਪੌੜੇ ਲੰਮੇਂ ਚੌੜੇ॥
ਇੱਕ ਪੀਰ ਦਾ ਏਹ ਪੁਆੜਾ। ਸਭ ਨੂੰ ਘੱਤਿਆ ਚਾਇ ਉਜਾੜਾ॥
ਜੇ ਪੰਜੇ ਕੱਠੇ ਹੋ ਜਾਣ। ਤਾਂ ਫਿਰ ਲੈਣ ਤੁਸਾਂ ਦੇ ਪ੍ਰਾਨ॥
ਅੱਛਾ ਦੱਸ ਏਸ ਦਾ ਹਾਲ। ਕਿੱਥੇ ਜੰਮਿਆ ਸੀ ਇਹ ਲਾਲ॥ ੧੭॥

## ਸੁਲਤਾਨੀਏਂ

### ਦੋਹਿਰਾ

ਜਿੱਕਰ ਸਾਨੂੰ ਸ਼ੇਖ ਨੇ ਦੱਸਿਆ ਹੈ ਸਰਦਾਰ॥
ਓਹੋ ਅਸੀਂ ਸੁਣਾਉਂਦੇ ਸੁਨ ਲੈ ਨਾਲ ਪਿਆਰ॥ ੧੮॥

### ਚੌਪਈ

ਧੌਂਕਲ ਨਾਮ ਪਿੰਡ ਹੈ ਕੋਈ। ਜਿਸ ਦੀ ਸਾਨੂੰ ਖਬਰ ਨ ਹੋਈ॥

ਰਾਵੀ ਦਰਿਆਓਂ ਹੈ ਪਾਰ। ਜਿਸ ਦੀ ਸਾਨੂੰ ਮੂਲ ਨ ਸਾਰ॥
ਓਥੇ ਜੰਮਿਆਂ ਪੀਰ ਅਸਾਡਾ। ਕੰਮ ਕਰਿਆ ਇੱਕ ਜਿਸਨੇ ਡਾਢਾ॥
ਡੰਗਰ ਚਾਰਨ ਘਰ ਤੇ ਆਇਆ। ਇੱਕ ਰੁੱਖ ਦੀ ਬੈਠਾ ਛਾਇਆ॥
ਇਤਨੇ ਵਿੱਚ ਸ਼ੇਰ ਇੱਕ ਆਕੇ। ਪਿਆ ਡੰਗਰਾਂ ਪਰ ਭਬਕਾਕੇ॥
ਜਦ ਦੇਖਿਆ ਸਾਡੇ ਸੁਲਤਾਨ। ਲੱਗਾ ਮੇਰੇ ਡੰਗਰ ਖਾਨ॥
ਤਦ ਇੱਕ ਮਾਰੀ ਚਾ ਤਲਵਾਰ। ਓਸੇ ਨਾਲ ਲਿਆ ਉਹ ਮਾਰ॥
ਕਿਆ ਇਹ ਕੰਮ ਘੱਟ ਹੈ ਕੀਤਾ। ਲਾਲਾਂ ਵਾਲੇ ਬਦਲਾ ਲੀਤਾ॥੧੯॥

## ਗੁਰੂ ਦਾ ਸਿੰਘ

### ਦੋਹਿਰਾ

ਇਹ ਕਿਆ ਮੈਨੂੰ ਦੱਸਿਆ ਤੈਂ ਉਸਦਾ ਹੈ ਜ਼ੋਰ॥
ਭਲਾ ਅਜੇਹੇ ਕੰਮ ਨੂੰ ਕਰ ਨਹੀਂ ਸਕਦਾ ਹੋਰ॥ ੨੦॥

### ਚੌਪਈ

ਸੁਲਤਾਨ ਤੁਹਾਡੇ ਲੈ ਤਲਵਾਰ। ਦਿੱਤਾ ਇੱਕ ਸ਼ੇਰ ਨੂੰ ਮਾਰ॥
ਪਰ ਇੱਕ ਤੈਨੂੰ ਗੱਲ ਸੁਣਾਵਾਂ। ਇਸ ਤੇ ਭੀ ਵਧਕੇ ਸਮਝਾਵਾਂ॥
ਜਿਲ੍ਹੇ ਅੰਬਾਲੇ ਦੀ ਹੈ ਬਾਤ। ਇੱਕ ਦਿਨ ਹੈਸੀ ਅੱਧੀ ਰਾਤ॥
ਸਾਉਨ ਦਾ ਸੀ ਤਦੋਂ ਮਹੀਨਾ। ਹਥ ਪਸਾਰਿਆਂ ਦਿੱਸੇ ਰਤੀ ਨਾ॥
ਇੱਕ ਚੁਮਾਰ ਚਰਾਵੇ ਮੰਝੀ। ਲੈਕਰ ਆਇਆ ਪਹਿਲੀ ਸੰਝੀ॥
ਭੈਸਾਂ ਕਰਨ ਬੀੜ ਵਿੱਚ ਚਾਰ। ਅਰ ਉਹ ਆਪ ਹੋਏ ਅਸਵਾਰ॥
ਇੱਕ ਰੁਖ ਦੇ ਉੱਪਰ ਬੈਠਾ। ਸੋਟਾ ਹੱਥ ਪਕੜਕੇ ਐਠਾ॥
ਇਤਨੇ ਵਿੱਚ ਸ਼ੇਰ ਇੱਕ ਆਇਆ। ਮੱਝੀਂ ਉੱਪਰ ਦਾਉ ਚਲਾਯਾ॥
ਉਸੀ ਰੁੱਖ ਦੇ ਹੇਠਾਂ ਹੋਕੇ। ਦਾਉ ਲਗਾਇਆ ਜਿਨ੍ਹੇਂ ਖਲੋਕੇ॥
ਜਿਸ ਨੂੰ ਦੇਖ ਚੁਮਾਰ ਵਿਚਾਰਾ ਕਰਕੇ ਆਪਣਾ ਜੀਉ ਕਰਾਰਾ॥
ਐਸੀ ਛਾਲ ਲਗਾਈ ਕਾਰੀ। ਕਰੀ ਸ਼ੇਰ ਦੀ ਜਿਨ ਅਸਵਾਰੀ॥
ਘੋੜੇ ਵਾਂਗ ਪਿੱਠ ਪਰ ਆਇਆ। ਦੇਖ ਸ਼ੇਰ ਜਿਸ ਨੂੰ ਭਬਕਾਯਾ॥
ਰਿਹਾ ਲਗਾਇ ਜ਼ੋਰ ਉਹ ਸਾਰਾ। ਚਾਹੇ ਉਸਨੂੰ ਹੇਠ ਉਤਾਰਾ॥
ਪਰ ਉਹ ਪੱਕਾ ਸੀ ਅਸਵਾਰ। ਲੱਗੀ ਪੈਨ ਸ਼ੇਰ ਪਰ ਮਾਰ॥
ਸੋਟੇ ਨਾਲ ਤੋੜ ਸਿਰ ਦਿੱਤਾ। ਤੁਰਤ ਲਟਾਇ ਜ਼ਿਮੀਂ ਪਰ ਲਿੱਤਾ॥

ਕੱਢ ਪ੍ਰਾਣ ਸ਼ੇਰ ਦੇ ਦਿੱਤੇ। ਪਸ਼ੂ ਬਚਾਇ ਆਪਣੇ ਲਿੱਤੇ॥
ਇਨ੍ਹ ਦੋਨਾਂ ਪਰ ਕਰੋ ਵਿਚਾਰ। ਕੌਣ ਅਹੇ ਜ਼ੋਰਾਵ ਯਾਰ॥
ਉਹ ਸਰਵਰ ਕਿ ਇਹ ਚਮਰੇਟਾ। ਦੱਸੀਂ ਠੀਕ ਨ ਕਰ ਅਲਸੇਟਾ॥
ਜੇਕਰ ਸ਼ੇਰ ਮਾਰਨੇ ਕਰਕੇ। ਸਰਵਰ ਨੂੰ ਤੂੰ ਮੰਨੇ ਡਰਕੇ॥
ਤਾਂ ਚਮਿਆਰ ਬੁਰਾ ਕਿਉਂ ਭਾਈ। ਜਿਨ ਕੇਹਰ ਪਰ ਡਾਂਗ ਚਲਾਈ॥
ਤਾਂ ਤੇ ਸਰਵਰ ਨੂੰ ਤੂੰ ਛੱਡ । ਅੱਜੋ ਅਲਖ ਏਸ ਦੀ ਵੱਢ॥
ਮੰਨ ਓਸ ਚੁਮਾਰ ਨੂੰ ਜਾ ਕੇ। ਲਿਆਯਾ ਘਰ ਜੋ ਮਹੀਂ ਬਚਾ ਕੇ॥
ਅਰ ਦੂਜੀ ਇਹ ਗੱਲ ਵਿਚਾਰੋ। ਮਨ ਦੀਆਂ ਅੱਖਾਂ ਖੋਲ੍ਹ ਗੁਵਾਰੋ॥
ਨਾਲ ਸ਼ੇਰ ਦੇ ਕਰੀ ਲੜਾਈ। ਅਪਣੇ ਪਸ਼ੂਆਂ ਪਿੱਛੇ ਜਾਈ॥
ਫਿਰ ਕਿਆ ਕੰਮ ਕਿਸੇ ਦਾ ਕੀਤਾ। ਮਾਲ ਆਪਣਾ ਜੇ ਰੱਖ ਲੀਤਾ॥
ਕਿਆ ਉਸ ਵਿੱਚ ਸੀ ਗਊ ਤੁਸਾਡੀ। ਪਕੜ ਸ਼ੇਰ ਦੇ ਹਥੋਂ ਕਾਢੀ॥
ਜਿਸ ਪਰ ਉਸਦਾ ਮੰਨ ਅਹਿਸਾਨ। ਲੱਗੇ ਚਾਲੇ ਉਸਦੇ ਜਾਨ॥
ਚਲੋ ਮੁੜੋ ਘਰਾਂ ਨੂੰ ਸਾਰੇ। ਕਾਹਨੂੰ ਹੁੰਦੇ ਪਏ ਖੁਆਰੇ॥
ਵੰਡ ਪਿੰਨੀਆਂ ਸਾਰੇ ਖਾਓ। ਬਾਲ ਬੱਚੇ ਨੂੰ ਚਾ ਵਰਤਾਓ॥
ਕੌਣ ਬਾਤ ਪਰ ਭੁੱਲੇ ਭਾਈ। ਵਡੇ ਤੁਸੀਂ ਹੋ ਲੋਗ ਸ਼ੁਦਾਈ॥ ੨੧॥

### ਸੁਲਤਾਨੀਏਂ

### ਦੋਹਿਰਾ

ਭਾਵੇਂ ਇਹ ਤਾਂ ਸੱਚ ਹੈ ਜੋ ਤੈਂ ਕਹੀ ਸੁਣਾਇ॥
ਪਰ ਤੂੰ ਪੀਰ ਛੁਡਾਇਕੇ ਨੀਚਾਂ ਵੱਲ ਲਿਜਾਇ॥ ੨੨॥

### ਚੌਪਈ

ਉਹ ਪੀਰ ਸਈਯਦ ਦਾ ਬੇਟਾ । ਏਹ ਕਮੀਨ ਅਹੇ ਚਮਰੇਟਾ॥
ਉਸਨੂੰ ਸਾਰੇ ਸੀਸ ਨਿਵਾਉਣ। ਸਵਾ ਮਣੇ ਦਾ ਰੋਟ ਪਕਾਉਣ॥
ਫਿਰ ਕਿਕੁਰ ਉਸ ਦੀ ਵੱਲ ਜਾਈਏ। ਊਚ ਛੱਡ ਕਰ ਨੀਚ ਮਨਾਈਏ॥
ਇਸ ਪਰ ਸੁਣੋ ਸਿੰਘ ਜੀ ਪਿਆਰੇ। ਕਿਆ ਚਲ ਸਕਣ ਬਚਨ ਤੁਮ੍ਹਾਰੇ॥
ਸਾਡਾ ਲਾਲਾਂ ਵਾਲਾ ਪੀਰ। ਲੱਖਾਂ ਦਾ ਦਾਤਾ ਹੈ ਮੀਰ।
ਪੀਰ ਚੁਮਾਰ ਬਰਾਬਰ ਦੱਸੋਂ। ਸਿੰਘ ਹੋਇ ਕੇ ਸਾਨੂੰ ਹੱਸੋਂ॥੨੩॥

## ਗੁਰੂ ਦਾ ਸਿੰਘ

### ਦੋਹਿਰਾ

ਇਹ ਕਿਆ ਬਕਦੇ ਅਹਮਕੋ ਬੋਲੋ ਮੂੰਹ ਸੰਭਾਲ॥
ਸਵਰ ਨੂੰ ਊਚਾ ਕਹੋ ਚਮਰੇਟੇ ਨੂੰ ਗਾਲ੍ਹ ॥ ੨੪॥

### ਚੌਪਈ

ਲੈ ਹੁਣ ਨਾਲ ਅਕਲ ਦੇ ਦੱਸੋ। ਮੂੰਹ ਚੁੱਕ ਕੇ ਨਾਹੀਂ ਨੱਸੋ॥
ਪਹਿਲਾਂ ਮਿਸ਼ਰ ਰੂਪੇ ਦੱਸ। ਪਈ ਅਕਲ ਤੇਰੀ ਪਰ ਭੱਸ॥
ਤੂੰ ਉਚਾ ਯਾ ਮੁਸਲਮਾਨ। ਇਤਨਾ ਹੀ ਤੂੰ ਸੱਚ ਬਖਾਣ॥
ਜੇ ਤੂੰ ਮੁਸਲਮਾਨ ਦਾ ਖਾਵੇਂ। ਫਿਰ ਤੂੰ ਕਹੁ ਬਾਮ੍ਹਨ ਰਹਿ ਜਾਵੇ॥
ਦੋਨਾਂ ਬਾਤਾਂ ਨੂੰ ਸਮਝਾਓ। ਐਵੇਂ ਰੌਲਾ ਮੂਲ ਨ ਪਾਓ॥ ੨੫॥

## ਸਰਵਰੀਏ ਬਾਮ੍ਹਨ ਦਾ ਉੱਤਰ

### ਦੋਹਿਰਾ

ਅਸੀਂ ਬ੍ਰਹਮਣ ਜਨਮ ਦੇ ਸਭ ਤੋਂ ਊਚੇ ਆਪ॥
ਮੁਸਲਮਾਨ ਦੇ ਛੂਹਿਆਂ ਲਗਦਾ ਸਾਨੂੰ ਪਾਪ॥ ੨੬॥

### ਚੌਪਈ

ਮੁਸਲਮਾਨ ਮਲੇਛ ਕਹਾਵੇ। ਕਦ ਬ੍ਰਹਮਣ ਉਸਦੇ ਘਰ ਖਾਵੇ॥
ਜੋ ਖਾਵੇ ਸੋਈ ਹਤਿਆਰਾ। ਧਰਮ ਕਰਮ ਤੇ ਗਿਆ ਨਿਕਾਰਾ॥
ਓਹ ਚਮਿਆਰ ਗਊ ਨਹਿ ਮਾਰੇ। ਮਰੀ ਹੋਈ ਦਾ ਚਾਮ ਉਤਾਰੇ॥
ਤਾਂ ਤੇ ਨੀਚ ਅਸੀਂ ਉਸ ਕਹਿੰਦੇ। ਜਿਸ ਦੇ ਪਾਸ ਮੂਲ ਨਾ ਬਹਿੰਦੇ॥
ਪਰ ਇਹ ਮੁਸਲਮਾਨ ਹੱਤਯਾਰੇ। ਗਊ ਜੀਵੰਦੀ ਨੂੰ ਫੜ ਮਾਰੇ॥
ਜਿਸ ਤੇ ਇਹ ਸਾਡੇ ਹਨ ਵੈਰੀ । ਇਨ੍ਹਦੇ ਨਾਲ ਮਿਲੇ ਨਹਿੰ ਖੈਰੀ॥
ਮੇਰਾ ਤਾਂ ਏਹੋ ਹੈ ਕਹਿਣਾ। ਮੁਸਲਮਾਨ ਤੇ ਬਚਕੇ ਰਹਿਣਾ॥ ੨੭॥

## ਗੁਰੂ ਦਾ ਸਿੰਘ

### ਦੋਹਿਰਾ

ਫਿਰ ਮਿਸ਼ਰ ਜੀ ਦੱਸ ਖਾਂ ਇਹ ਸਰਵਰ ਸੁਲਤਾਨ।

ਤੈਂ ਕਿਉਂ ਗੁਰੂ ਬਣਾਇਆ ਹੋ ਕੇ ਮੂੜ੍ਹ ਅਜਾਨ॥ ੨੮॥
ਹਥੋਂ ਫਿਰ ਇਸ ਸ਼ੇਖ ਦੇ ਲਈ ਸ਼ੀਰਨੀ ਖਾਇ।
ਕਿਆ ਤੂੰ ਬ੍ਰਹਮਣ ਰਹਿ ਗਿਆ ਇਹ ਭੀ ਦਿਹ ਸਮਝਾਇ॥ ੨੯॥

### ਚੌਪਈ

ਓਹ ਭੀ ਸਾ ਇੱਕ ਮੁਸਲਮਾਨ। ਧਰਮ ਤੁਸਾਂ ਦਾ ਕਰਦਾ ਹਾਨ ॥
ਫੇਰ ਭਿਰਾਈ ਤੇਰੇ ਨਾਲ। ਖੋਹ ਰਿਹਾ ਸਭ ਤੇਰਾ ਮਾਲ॥
ਪਕੜ ਗਾਇਤ੍ਰੀ ਤੁਧ ਭੁਲਾਈ। ਟਾਹਿਰ ਤੇਰੇ ਕੰਨ ਸੁਣਾਈ॥
ਅਰ ਉਸਦੇ ਹੱਥਾਂ ਤੇ ਖਾਵੇਂ । ਨਾਉ ਸ਼ੀਰਨੀ ਓਸ ਬਤਾਵੇਂ॥
ਸ਼ਰਮ ਨਹੀਂ ਤੈਨੂੰ ਕੁਝ ਆਈ। ਬ੍ਰਹਮਣਪਣ ਪਰ ਖੇਹ ਪਵਾਈ॥
ਤੂੰ ਤਾਂ ਦੇਖਿਆ ਵਡਾ ਨਕੰਮਾ। ਨਹੀਂ ਬ੍ਰਾਹਮਣ ਹੈਂ ਤੂੰ ਪੰਮਾ॥
ਵੇਦ ਪੁਰਾਨ ਛੱਡਕੇ ਭੈੜੇ। ਤੂੰ ਜੋ ਕਰਦਾ ਕੰਮ ਅਵੈੜੇ॥
ਧ੍ਰਿਗ ਜਨਮ ਤੇਰਾ ਹੈ ਪਾਜ਼ੀ। ਕਿਹੜੀ ਗੱਲ ਉਤੋਂ ਹੈਂ ਰਾਜ਼ੀ॥
ਤੇਰੇ ਤੀਰਥ ਸਭੀ ਨਖੁੱਟੇ। ਦੇਵਤਿਆਂ ਦੇ ਹਨ ਬਲ ਲੁੱਟੇ॥
ਇਕੋ ਸਰਵਰ ਬਾਕੀ ਰਿਹਾ। ਬੇੜਾ ਹੋਰ ਤੁਸਾਡਾ ਬਿਹਾ॥
ਰਾਮ ਚੰਦ ਲਛਮਣ ਤਜ ਦਏਂ। ਕਿਸ਼ਨ ਦੇਵ ਦਾ ਨਾਮ ਨ ਲਏਂ॥
ਗੰਗਾ ਗਿਆ ਪਰਾਗ ਭੁਲਾਈ। ਫਲਗੂ ਦੇ ਸਿਰ ਮਿੱਟੀ ਪਾਈ॥
ਇਸ ਗਲ ਦੇ ਜੰਞੂ ਵੱਲ ਦੇਖ। ਫੁੱਟ ਗਏ ਕਿਉਂ ਤੇਰੇ ਲੇਖ॥
ਜਿਸਤੇ ਪਿਆ ਅਵੱਲੇ ਰਾਹ। ਪੀਰ ਬਿਨਾਂ ਨਾ ਲੈਂਦਾ ਸਾਹ॥
ਬੂਥਾ ਚੁੱਕ ਊਠ ਦੇ ਵਾਂਗ। ਤੁਰ ਪਿਆ ਹੱਥ ਪਕੜਕੇ ਡਾਂਗ॥
ਘਰ ਵਿੱਚ ਮੁੰਡੇ ਭੁੱਖੇ ਮਰਦੇ। ਹੁੰਦੇ ਮੰਗ ਪੇਟ ਹਨ ਭਰਦੇ॥
ਤੈਨੂੰ ਸੁਝਿਆ ਸਰਵਰ ਪੀਰ। ਤੁਰਿਆ ਲੈ ਕੇ ਨਾਲ ਵਹੀਰ॥
ਮੰਨ ਗੱਲ ਮੇਰੀ ਇਸ ਵੇਲੇ। ਖਰਚ ਨ ਹੋਵਨ ਪੈਸੇ ਧੇਲੇ॥
ਚੱਲ ਪਿਛਾਂਹ ਘਰ ਨੂੰ ਮੁੜ ਊਤ। ਕਿਉਂ ਤੈਨੂੰ ਲੱਗਾ ਹੈ ਭੂਤ॥
ਧਨ ਅਰ ਧਰਮ ਬਚੇਗਾ ਤੇਰਾ। ਜੇ ਮੰਨੇਂਗਾ ਆਖਿਆ ਮੇਰਾ॥
ਜਦ ਮਿੱਸ਼ਰ ਨੂੰ ਚਾ ਧਮਕਾਇਆ। ਅਰ ਅੱਛਾਂ ਮਾਰਗ ਸਮਝਾਇਆ॥
ਅਗੇ ਡਿੱਠਾ ਪਾਲੂ ਹੋਰ। ਨੀਵਾਂ ਸਿਰ ਕਰ ਖੜਿਆ ਢੋਰ॥ ੩੦॥

## ਦੋਹਿਰਾ

ਮੇਰੀ ਵੱਲ ਧਿਆਨ ਕਰ ਸੁਣ ਖਾਂ ਪਾਲੂ ਜਟ।
ਤੈਂ ਕਿਉਂ ਅਪਣੀ ਜ਼ਾਤ ਨੂੰ ਕੀਤਾ ਚੌੜ ਚਪੱਟ॥ ੩੧॥

## ਚੌਪਈ

ਨੱਗਰ ਦਾ ਤੂੰ ਨੰਬਰਦਾਰ। ਲੋਕ ਕਹਿਣ ਤੈਨੂੰ ਸਰਦਾਰ॥
ਨਾਲ ਭਰਾਈ ਤੇ ਚਮਿਆਰਾਂ। ਬੈਠਾ ਪਿਆ ਦੁਆਵੇਂ ਟਾਹਰਾਂ॥
ਮੁਸਲਮਾਨ ਦਾ ਸੇਵਾਦਾਰ। ਤੂੰ ਕਿਉਂ ਬਣਿਆ ਗਧੇ ਗਵਾਰ॥
ਭਰਿਆਈ ਨੂੰ ਸੀਸ ਨਿਵਾਵੇਂ । ਉਸਦੇ ਪੈਰਾਂ ਨੂੰ ਹੱਥ ਲਾਵੇਂ॥
ਜਿਸਤੇ ਹੱਥ ਲਗੇ ਤੇ ਰੋਟੀ। ਸੁੱਟ ਗਵਾਵੇਂ ਡਾਢੀ ਮੋਟੀ॥
ਆਖੇਂ ਭਿੱਟ ਗਈ ਇਹ ਸਾਰੀ। ਮੁਸਲਮਾਨ ਦੇ ਹੱਥ ਵਿਗਾਰੀ॥
ਫਿਰ ਉਸਦੇ ਹੱਥਾਂ ਤੋ ਲੈ ਕੇ। ਖਾਇ ਸ਼ੀਰਨੀ ਪੈਸੇ ਦੇ ਕੇ॥
ਫਿਰ ਤੈਂ ਸ਼ਰਮ ਨ ਕੀਤੀ ਰਾਈ। ਬਣ ਗਿਆ ਚੰਗਾ ਭਲਾ ਸ਼ੁਦਾਈ॥
ਕੋਈ ਮੁਸਲਮਾਨ ਸੁਲਤਾਨ। ਜਿਸਦਾ ਲੰਮੇਂ ਵਿੱਚ ਮਕਾਨ॥
ਓਧਰ ਨੂੰ ਤੂੰ ਨੱਠਿਆ ਜਾਵੇਂ। ਲਾਲਾਂ ਵਾਲਾ ਪੀਰ ਬਤਾਵੇਂ॥
ਸ਼ੇਰ ਮਾਰਨੇ ਪਰ ਤੂੰ ਭੁੱਲਾ। ਬੇਰਾਂ ਵਾਂਗ ਇਕਠਾ ਝੁੱਲਾ।
ਜੇ ਸਰਵਰ ਵਿੱਚ ਇਹੋ ਵਡਾਈ। ਸ਼ੇਰ ਮਾਰਨੇ ਦੀ ਸੁਣ ਭਾਈ॥
ਜਿਸ ਪਰ ਤੈਨੂੰ ਕੁਦਿਆ ਚਾਉ। ਨਾ ਆਵੇ ਮਨ ਵਿੱਚ ਅਟਕਾਉ॥
ਤਾਂ ਇੱਕ ਜੱਟ ਤੁੱਧ ਦਾ ਭਾਈ। ਦੂਜਾ ਸਿੰਘ ਏਹ ਵਡਿਆਈ॥
ਉਸ ਦੀ ਸੁਣ ਲੈ ਸੂਰਮਤਾਈ। ਜੋ ਇਸਨੂੰ ਭੀ ਦੇਹ ਭੁਲਾਈ॥
ਕੰਨ ਲਾਇਕੇ ਸੁਣ ਲੈ ਮੈਥੋਂ। ਰੱਖਾਂ ਮੂਲ ਛਿਪਾਇ ਨ ਤੈਥੋਂ॥
ਸੱਜਨ ਸਿੰਘ, ਸਿੰਘ ਦਾ ਨਾਉਂ। ਕੰਢੀ ਵਿੱਚ ਸੀ ਉਸਦਾ ਗਾਉਂ॥
ਨਾਲੇ ਗੜ੍ਹ ਦੇ ਨੇੜੇ ਭਾਈ। ਵਸਦਾ ਸੀ ਨਹਿ ਸੰਸਾ ਰਾਈ॥
ਉਸਦੀ ਭੈਣ ਭਣੋਈਆ ਦੋਏ। ਵਾਸੀ ਜਾਇ ਪਹਾੜਾਂ ਹੋਏ॥
ਜਿਸ ਪਰ ਸੱਜਨ ਸਿੰਘ, ਹਠੀਲਾ। ਖੂਬ ਸਜਾਇ ਦਮਾਲਾ ਨੀਲਾ॥
ਗਿਆ ਲੈਣ ਉਸ ਬੀਬੀ ਤਾਈਂ। ਘਰ ਥੋਂ ਤੁਰਕੇ ਚਾਈਂ ਚਾਈਂ॥
ਜਦ ਉਹ ਉਸਦੇ ਨੱਗਰ ਇਆ। ਬੀਬੀ ਨੂੰ ਚਾ ਤਿਆਰ ਕਰਾਯਾ॥
ਲੈ ਕੇ ਨਾਲ ਪਹਾੜੀ ਅੰਦਰ। ਜਿਥੇ ਫਿਰਨ ਰਿੱਛ ਤੇ ਬੰਦਰ॥

ਹੋਇ ਨਧੜਕ ਗਾਰ ਵਿੱਚ ਜਾਂਦਾ। ਨਹੀਂ ਕਿਸੀ ਤੇ ਮਨ ਡਰ ਖਾਂਦਾ।।
ਇਤਨੇ ਵਿੱਚ ਸ਼ੇਰ ਇੱਕ ਭਾਰੀ। ਡਿੱਠਾ ਉਸਨੇ ਖੜਾ ਅਗਾਰੀ।।
ਅਰ ਉਹ ਭੈਣ ਭਰਾ ਜਦ ਦੋਏ। ਡਿੱਠੇ ਸ਼ੇਰ ਸਾਹਮਣੇ ਹੋਏ।।
ਮਾਰੀ ਭਬਕ ਅਜੇਹੀ ਭਾਰੀ। ਕੰਬ ਪਹਾੜ ਗਈ ਸਭ ਧਾਰੀ।।
ਸਭ ਜੰਗਲ ਦੇ ਮ੍ਰਿਗ ਨਸਾਏ। ਗਊਆਂ ਦੇ ਮੁਖ ਘਾਹੁ ਗਿਰਾਏ।।
ਪਰ ਇਹ ਸਿੰਘ ਰਿਹਾ ਮਨ ਪੱਕਾ। ਜਦੋਂ ਸ਼ੇਰ ਨੇ ਰਸਤਾ ਡੱਕਾ।।
ਤਦ ਤਿਨ ਕਿਹਾ ਭੈਣ ਨੂੰ ਐਸਾ। ਅਹੋ ਸਮਾਂ ਬਨਿਆ ਹੈ ਕੈਸਾ।।
ਪਰ ਮੈਂ ਹੱਥ ਕਰੂੰ ਦੋ ਚਾਰ। ਗੁਰ ਨੇ ਚਾਹਿਆ ਲੈਸਾਂ ਮਾਰ।।
ਇਤਨਾ ਆਖ ਲੱਕ ਚਾ ਬੰਧਾ। ਓਧਰ ਸ਼ੇਰ ਹੋਇ ਮਨ ਅੰਧਾ।।
ਆਇਆ ਮਾਰ ਛਾਲ ਵਡ ਭਾਰੀ। ਦੋਨੋਂ ਹੱਥ ਉਠਾ ਕੇ ਕਾਰੀ।।
ਏਹੋ ਜੇਹੇ ਸਖਤ ਚਲਾਏ। ਮਾਨੋਂ ਬੱਜਰ ਸੇ ਬਰਸਾਏ।।
ਪਰ ਉਸ ਸਿੰਘ ਹੱਥ ਦੇ ਮਾਰੇ। ਪਕੜ ਲਏ ਦੋਨੋਂ ਵਿਚਕਾਰੇ।।
ਲੱਗੇ ਘੁਲਨ ਗਾਰ ਦੇ ਅੰਦਰ। ਰਿੱਛ ਨਾਲ ਜਿਉਂ ਘੁਲੇ ਕਲੰਦਰ।।
ਦੋਇ ਤਿੰਨ ਘੰਟੇ ਇਹ ਘੋਲ। ਹੁੰਦਾ ਰਿਹਾ ਜੁ ਰੋਲ ਮਧੋਲ।।
ਆਖਰ ਸ਼ੇਰ ਧਰਤ ਪਟਕਾਇਆ। ਜੈਕਾਰਾ ਤਦ ਸਿੰਘ ਗਜਾਯਾ।।
ਕਹਿਆ ਭੈਣ ਜੀ ਐਧਰ ਆਉ। ਹੁਣ ਨਹਿੰ ਚਲੇ ਏਸਦਾ ਦਾਉ।।
ਇਸਦੇ ਮੂੰਹ ਵਿੱਚ ਵੱਟੇ ਪਾਈਂ। ਮਨ ਦੇ ਵਿੱਚ ਨ ਤੂੰ ਡਰ ਖਾਈਂ।।
ਉਹ ਭੀ ਸੀ ਓਸੇ ਦੀ ਭੈਣ। ਸੁਣਦੇ ਸਾਰ ਭਰਾ ਦੇ ਬੈਣ।।
ਉਸਦੇ ਮੂੰਹ ਪੱਥਰ ਇਉਂ ਮਾਰੇ। ਜਿਉਂ ਵਦਾਨ ਪੇਂਦੇ ਹਨ ਭਾਰੇ।।
ਤੋੜੇ ਦੰਦ ਬੰਦ ਦਮ ਹੋਇਆ। ਤੜਫ ਤੜਫ ਕੇ ਪਲ ਵਿੱਚ ਮੋਇਆ।।
ਕੱਢ ਪ੍ਰਾਣ ਸ਼ੇਰ ਦੇ ਦੋਏ। ਇੱਕ ਪਾਸੇ ਤਦ ਹੋਇ ਖਲੋਏ।।
ਡਿੱਠਾ ਜਦੋਂ ਗਿਆ ਮਰ ਗਾਜ਼ੀ। ਮਨ ਦੇ ਅੰਦਰ ਹੋਕੇ ਰਾਜ਼ੀ।।
ਦੋਨਾਂ ਅਪਣਾ ਰਸਤਾ ਲਿਆ। ਦੇਸ ਵਿੱਚ ਇਹ ਚਰਚਾ ਭਇਆ।।
ਕਿਆ ਤੈਨੂੰ ਉਹ ਤੇਰਾ ਭਾਈ। ਦਸ ਭਲਾ ਹੈ ਬੁਰਾ ਸੁਦਾਈ।।
ਸੋ ਜੇ ਤੂੰ ਹੁਣ ਜਾਣਾ ਚਾਹੇਂ। ਏਹ ਬਗਾਰ ਗਲੋਂ ਚਾ ਲਾਹੇਂ।।
ਤਾਂ ਉਸਦੀ ਨਗਰੀ ਪਰ ਜਾਈਂ। ਓਸ ਸਿੰਘ ਨੂੰ ਜਾਇ ਮਨਾਈਂ।।
ਪਰ ਤੈਂ ਲੈਣਾ ਕੀ ਹੈ ਜਾਕੇ । ਐਡੇ ਧੰਦੇ ਗਲ ਵਿੱਚ ਪਾ ਕੇ।।
ਚੱਲ ਘਰਾਂ ਨੂੰ ਮੇਰੇ ਨਾਲ। ਰਾਜ਼ੀ ਹੋਸਨ ਘਰ ਦੇ ਬਾਲ।।

ਕੰਮ ਕਾਰ ਵਿੱਚ ਫਰਕ ਨਾ ਆਊ। ਸੱਦਨਗੇ ਸਭ ਲੋਗ ਕਮਾਊ॥
ਇਹ ਖੇਤੀ ਵੱਢਨ ਦਾ ਵੇਲਾ। ਤੈਂ ਪਾਇਆ ਇਹ ਆਨ ਝੰਬੇਲਾ॥
ਪੈਸਾ ਧੇਲਾ ਓਧਰ ਲਾਵੇਂ। ਤੁਰਕਾਂ ਦੀਆਂ ਕਬਰਾਂ ਪਰ ਜਾਵੇਂ॥
ਏਧਰ ਪੈਲੀ ਡੰਗਰ ਖਾਨ। ਵੱਢ ਸ਼ਰੀਕ ਘਰੀਂ ਲੈ ਜਾਨ॥
ਧਨ ਅਰ ਧਰਮ ਗਵਾਕੇ ਢੂੱਟ । ਬੈਠੋਂ ਜੜ੍ਹਾਂ ਆਪਣੀ ਪੁੱਟ॥
ਉੱਠ ਪਿੱਛਾਂਹ ਨੂੰ ਗੰਢ ਉਠਾਉ। ਛੱਡ ਪੀਰ ਦੇ ਜਾਣਾ ਚਾਊ॥
ਕਿਥੇ ਜੱਟ ਪਣੇ ਦੀ ਅੱਕੜ। ਕਿਥੇ ਪੀਰ ਵਿਚਾਰਾ ਫੱਕੜ॥
ਐਵੇਂ ਧਨ ਨਾ ਪਿਆ ਲੁਟਾਈਂ । ਹੱਥ ਕੰਨ ਨੂੰ ਅਗੋਂ ਲਾਈਂ॥
ਰੱਖੀਂ ਯਾਦ ਅਸਾਡੀ ਸਿੱਖ। ਭੌਂਦਾ ਐਵੇਂ ਫਿਰੀਂ ਨ ਭਿੱਖ॥ ੩੨॥

### ਦੋਹਿਰਾ

ਸੁਣ ਸੇਢੂ ਚਮਿਆਰ ਓਇ ਤੈਂ ਕਿਉਂ ਪਾਈ ਡੰਡ॥
ਭੜੂਏ ਪਿਉ ਦੇ ਪੁੱਤ੍ਰਾ ਬਹਿਕੇ ਛਿੱਤ੍ਰ ਗੰਢ॥ ੩੩॥

### ਚੌਪਈ

ਕਿਆ ਸਰਵਰ ਹੈ ਤੇਰਾ ਤਾਇਆ। ਜਿਸ ਪਰ ਤੈਂ ਝੁੱਡੂ ਹੈ ਪਾਇਆ॥
ਭੁੱਲ ਗਈ ਹੈ ਤੁੱਧ ਵਿਗਾਰ। ਸਰਵਰ ਦੇ ਹੋ ਗਿਆ ਤਿਆਰ॥
ਚੁਮਿਆਰੀ ਜਦ ਬੋਝੇ ਢੋਊ। ਪਈ ਜਾਨ ਤੇਰੀ ਨੂੰ ਰੋਊ॥
ਘਰ ਦੀ ਰਿਣੀ ਚਿਣੀ ਲੈ ਸਾਰੀ। ਨਾਲ ਭਰਾਈ ਕੀਤੀ ਤਿਆਰੀ॥
ਏਧਰ ਚਮਿਆਰੀ ਕਿਆ ਖਾਊ। ਤੇਰੇ ਘਰ ਵਿੱਚ ਚੌਕਾ ਪਾਊ॥
ਰੰਬੀ ਆਰ ਚਲਾਕੇ ਫੇਰ। ਕਰਨ ਗੁਜ਼ਾਰਾ ਮੁਸ਼ਕਲ ਢੇਰ॥
ਅਰ ਇਹ ਜੱਟ ਜ਼ਿਮੀਂ ਦਾ ਵਾਲੀ। ਹਥੋਂ ਪੱਲਿਓਂ ਨਾਹੀਂ ਖਾਲੀ॥
ਲਊ ਆਵੰਦਾ ਖੇਤੀ ਵੱਢ। ਬੋਹਲ ਵਿਚੋਂ ਦਾਣੇ ਕੱਢ॥
ਅਪਣਾ ਟੱਬਰ ਸਾਰਾ ਪਾਲੂ। ਪਰ ਤੇਰੀ ਜੜ੍ਹ ਅੱਛੋਂ ਗਾਲੂ॥
ਜਿਸਦੀ ਰੀਸ ਕਰਨ ਤੂੰ ਲੱਗਾ। ਮੂਲ ਨ ਦੇਖੇਂ ਅਪਨਾ ਅੱਗਾ॥
ਫਿਰ ਇਸ ਬ੍ਰਹਮਣ ਦਾ ਕੀ ਜਾਣਾ। ਆਕੇ ਅਪਨਾ ਕਰੂ ਟਿਕਾਣਾ॥
ਹੰਦਾ ਜਾਇ ਘਰੋ ਘਰ ਲਿਆਊ। ਧਾਮਾਂ ਇਸ ਨੂੰ ਕੋਈ ਜਿਵਾਊ॥
ਫਿਰ ਸਰਾਧ ਆਉਣਗੇ ਜਦੋਂ। ਰੰਗ ਏਸਦਾ ਲੱਗੂ ਤਦੋਂ॥
ਖਾਇ ਖੀਰ ਇਹ ਪੇਟ ਹਲਾਊ। ਟਕਾ ਦੱਛਨਾ ਦਾ ਭੀ ਲਿਆਊ॥

ਤੂੰ ਚਮਿਆਰ ਮਰੇਂਗਾ ਭੁੱਖਾ। ਸਾਰੇ ਪਾਸਿਓ ਰਹਸੈਂ ਰੁੱਖਾ॥
ਫਿਰ ਸਰਵਰ ਆਊਗਾ ਯਾਦ। ਭੁੱਖਾ ਵਿੱਡ ਕਰੂ ਫਰਿਯਾਦ॥
ਕਿਥੋਂ ਤੈਨੂੰ ਲਾਲਾਂ ਵਾਲਾ। ਸੁਝਿਆ ਦੇਣਾ ਉਸਦਾ ਚਾਲਾ॥
ਭੇਡਾਂ ਨੂੰ ਭੀ ਲਗੇ ਜ਼ੁਕਾਮ। ਜਿਸਤੇ ਕਰਦਾ ਨਹੀਂ ਅਰਾਮ॥
ਸ਼ੇਰ ਮਾਰਨੇ ਦੀ ਵਡਿਆਈ। ਲਾਲਾਂ ਵਾਲੇ ਦੀ ਤੈਂ ਗਾਈ॥
ਜੇ ਇਸ ਪਰ ਤੈਂ ਹੋਣਾ ਖੁਆਰ। ਤਾਂ ਤੂੰ ਅਪਣਾ ਕੰਮ ਸੁਆਰ॥
ਉਹ ਚਮਿਆਰ ਤੁਹਾਡਾ ਭਾਈ। ਸ਼ੇਰ ਮਾਰ ਜਿਨ ਲਈ ਵਡਾਈ॥
ਉਸਦੀ ਮੜ੍ਹੀ ਜਾਇ ਕਰ ਪੂਜਾ। ਜ਼ਾਤ ਤੁਹਾਡੀ ਨਾਹੀਂ ਦੂਜਾ॥
ਕਿਉਂ ਸੁਲਤਾਨ ਵੱਲ ਤੂੰ ਜਾਂਦਾ। ਤੇਰਾ ਭਾਈ ਤੈਨੂੰ ਖਾਂਦਾ॥
ਸਗੋਂ ਉਸਦਾ ਮੇਲਾ ਲਾਓ। ਸਰਵਰ ਕੋਲੋਂ ਲੋਕ ਹਟਾਓ॥
ਤਾਂਤੇ ਹੱਥ ਕੰਨ ਨੂੰ ਲਾਈਂ। ਸਰਵਰ ਵਲੇ ਮੂਲ ਨ ਜਾਈਂ॥
ਧੌਂਕਲ ਪਿੰਡ ਇੱਕ ਹੈ ਠੀਕ। ਜਿਸ ਵਿੱਚ ਜੰਮਿਆਂ ਤੁਧ ਰਫੀਕ॥
ਫਿਰ ਉਨ ਜੰਮ ਤੁਧ ਕੀ ਦਿੱਤਾ। ਸਗੋਂ ਘਰ ਦਾ ਭੀ ਖੋਹ ਲਿੱਤਾ॥
ਦੰਦਾਂ ਵਿੱਚ ਜੀਭ ਤੂੰ ਦੇ ਕੇ। ਘਰ ਨੂੰ ਮੁੜ ਬੁੱਧੀ ਇਹ ਲੈ ਕੇ॥
ਅਰ ਅਪਣੇ ਇਹ ਸਾਥੀ ਸਾਰੇ। ਕਹੁ ਘਰ ਬੈਠਣ ਜਾਇ ਵਿਚਾਰੇ॥
ਅਰ ਸੁਨ ਸ਼ੇਖ ਭਰਾਈ ਭਾਈ। ਤੈਂ ਕਿਉਂ ਇਤਨੀ ਡੈਂ ਡੈਂ ਲਾਈ॥
ਡੱਗੇ ਲਾ ਲਾ ਢੋਲ ਵਜਾਵੇਂ। ਐਵੇਂ ਬੋਲੇ ਕੰਨ ਕਰਾਵੇਂ॥
ਦੇ ਦੇ ਟਾਹਰ ਵਾਹਰ ਪਾਈ। ਕਿਥੋਂ ਤੈਨੂੰ ਮਸਤੀ ਆਈ॥
ਖੋਹ ਖੋਹ ਟਕੇ ਭਰੇਂ ਤੂੰ ਖੀਸੇ। ਦੰਦ ਇਨ੍ਹਾਂ ਪਰ ਬੈਠਾ ਪੀਸੇ॥
ਚੁੱਕ ਆਪਣਾ ਸਭ ਅਸਬਾਬ। ਲੋਕਾਂ ਨੂੰ ਕਰ ਨਾਹਿ ਖਰਾਬ॥
ਲੈਜਾ ਘਰ ਨੂੰ ਮੁੜ ਨਾ ਆਈਂ। ਫਿਰ ਨਾ ਐਥੇ ਢੋਲ ਵਜਾਈਂ॥
ਜੇ ਸੁਲਤਾਨ ਵਿੱਚ ਕੁਝ ਹੋਰ। ਹੈ ਸ਼ਕਤੀ ਤਾਂ ਕਹੋ ਬਹੋਰ॥
ਇਹ ਤਾਂ ਗੱਲ ਗੁਵਾਰਾਂ ਵਾਲੀ। ਕਿਸੇ ਠੱਗ ਨੇ ਚਾਇ ਸਖਾਲੀ॥
ਦਿਨ ਦੀਵੀਂ ਇਹ ਲੁੱਟ ਮਚਾਈ। ਅੱਖੀਂ ਤੇਰੀ ਮਿੱਟੀ ਪਾਈ॥
ਅਪਣੇ ਡੰਗਰ ਪੀਰ ਬਚਾਏ। ਪੈਰ ਤੁਸਾਂ ਤੇ ਚਾਇ ਪੁਜਾਏ॥
ਕਿਆ ਇਹ ਗੱਲ ਅਕਲ ਦੀ ਕੀਤੀ। ਬੁੱਧੂਪਣ ਵਿੱਚ ਉਮਰਾ ਬੀਤੀ॥
ਮੁੜ ਜਾ ਘਰ ਨੂੰ ਦੇਰ ਨ ਲਾਓ। ਕਿਰਸਾਣਾਂ ਦੀ ਕ੍ਰਿਤ ਕਮਾਓ॥
ਜਾਨ ਗਰੀਬ ਕਮੀਨ ਵਚਾਰਾ। ਮੈਂ ਤੈਨੂੰ ਇਹ ਬੈਨ ਉਚਾਰਾ॥

ਜੇ ਮੰਨੇਂ ਤਾਂ ਤੂੰ ਸੁਖ ਪਾਵੇ। ਨਾ ਮੰਨੇ ਤਾਂ ਮੇਰਾ ਕਿਆ ਜਾਵੇ॥ ੩੪॥

## ਸੁਲਤਾਨੀਏਂ

### ਦੋਹਿਰਾ

ਸੁਨੋ ਖਾਲਸਾ ਸਿੰਘ ਜੀ ਸਾਡਾ ਜੋ ਸੁਲਤਾਨ।
ਹਰ ਇੱਕ ਨੂੰ ਵਰ ਦੇਂਵਦਾ ਡਾਢਾ ਹੈ ਬਲਵਾਨ॥ ੩੫॥

### ਚੌਪਈ

ਗੱਲ ਸ਼ੇਰ ਦੀ ਦੇਵੋਂ ਜਾਨ। ਬਹੁਤੇ ਹਨਗੇ ਹੋਰ ਅਖਾਨ॥
ਜੋ ਸਰਵਰ ਨੂੰ ਪੀਰ ਬਤਾਉਣ। ਚਾਲੇ ਲੋਗ ਓਸਦੇ ਜਾਉਣ॥
ਇੱਕ ਮੈਂ ਦੱਸਾਂ ਹੋਰ ਕਹਾਣੀ। ਜੋ ਸਾਨੂੰ ਇਸ ਸ਼ੇਖ ਬਖਾਣੀ॥
ਦਾਨੀ ਜੱਟੀ ਖਾਤ੍ਰ ਪੁੱਤ। ਰਹੀ ਰਗੜਦੀ ਅਪਣੀ ਗੁੱਤ॥
ਬਹੁਤੇ ਪੀਰ ਦੇਂਵਤੇ ਮੰਨੇਂ। ਕਿਨੇ ਨ ਉਸਨੂੰ ਲਾਇਆ ਬੰਨੇਂ॥
ਜਦ ਹੀ ਸਰਵਰ ਓਸ ਮਨਾਯਾ। ਤਦਹੀ ਗੋਦੀ ਬਾਲ ਖਲਾਯਾ॥
ਅਜ ਤੀਕ ਸਭ ਏਹ ਸੁਨਾਉਣ। ਢੋਲਾਂ ਨਾਲ ਭਰਾਈ ਗਾਉਣ॥
ਇਸ ਤੇ ਕਰਾਮਾਤ ਕਿਆ ਹੋਰ। ਦੱਸੋ ਵਡਾ ਪੀਰ ਦਾ ਜ਼ੋਰ॥ ੩੬॥

## ਗੁਰੂ ਦਾ ਸਿੰਘ

### ਦਵੈਯਾ

ਵਡੀ ਅਹਮਕਾਂ ਵਾਲੀ ਗੱਲਾਂ ਮੇਰੇ ਅੱਗੇ ਕਰਦੇ।
ਦਾਨੀ ਜੱਟੀ ਕਰੀ ਸਪੁੱਤਰੀ ਪੀਰ ਤੁਹਾਡੇ ਘਰਦੇ॥
ਅੱਜ ਕੱਲ ਜੋ ਸਰਵਰੀਏ ਹਨ ਕਿਤਨੇ ਔਤਰ ਜਾਂਦੇ।
ਕਿਉਂ ਨਾ ਪੁੱਤ ਉਨ੍ਹਾਂ ਨੂੰ ਦੇਂਦਾ ਮਰ ਗਏ ਰੋਟ ਪਕਾਂਦੇ॥ ੩੭॥

### ਦੋਹਿਰਾ

ਇੱਕ ਸਹੇਲਾ ਜੱਟ ਸੀ ਮੁੱਢੋਂ ਬਿਨਾਂ ਉਲਾਦ।
ਪਿਛੇ ਲਗ ਸੁਲਤਾਨ ਜਿਨ ਖਾਨਾ ਕਰਿਆ ਖਰਾਬ॥ ੩੮॥

### ਚੌਪਈ

ਦਸ ਵੇਰੀ ਉਹ ਗਿਆ ਨਗਾਹੇ। ਪਾਕੇ ਗਲ ਵਿੱਚ ਤਕੜੇ ਫਾਹੇ॥

ਕਈ ਵੇਰ ਉਸ ਰੋਟ ਪਕਾਏ। ਕੁੱਟ ਚੂਰਮੇਂ ਖੂਬ ਚੜ੍ਹਾਏ।।
ਪੂਜੇ ਕਈ ਭਰਾਈ ਪੱਠੇ। ਖੂਬ ਖਲਾਕੇ ਲਡੂ ਮਿੱਠੇ।।
ਪੀਰ ਖਾਨੇ ਵਿੱਚ ਬਾਲੇ ਦੀਵੇ। ਸਿੱਖਾਂ ਦਾ ਓਹ ਨੀਰ ਨ ਪੀਵੇ।।
ਪੀਰ ਪੀਰ ਕਰਦਾ ਉਹ ਥੱਕਾ ਸੀ ਸਰਵਰ ਦਾ ਚੇਲਾ ਪੱਕਾ।
ਪਰ ਉਸ ਦੇ ਘਰ ਕੁਛ ਨਾ ਹੋਇਆ। ਗਲ ਪੱਲੇ ਪਾ ਬਹੁਤਾ ਰੋਇਆ।।
ਪੁੱਤ ਰਿਹਾ ਕਿੱਥੇ ਇੱਕ ਭਾਈ। ਉਸਦੇ ਘਰ ਨਾ ਬਿੱਲੀ ਜਾਈ।।
ਉਸ ਦੇ ਵਾਰੀ ਤੇਰਾ ਪੀਰ। ਕਿਉਂ ਨਾ ਮਾਰ ਸਕਿਆ ਕੁਝ ਤੀਰ?
ਦੂਜਾ ਉਸਦਾ ਛੋਟਾ ਭਾਈ। ਹੈ ਸੀ ਸਿੱਖ ਨ ਸੰਸਾ ਕਾਈ।।
ਸਰਵਰ ਦਾ ਉਹ ਨਾਉਂ ਨਾ ਲੈਂਦਾ ਸਰਵਰੀਏ ਨੂੰ ਕੁੱਟਣ ਪੈਂਦਾ।।
ਜੇ ਉਸਨੂੰ ਕੋਈ ਰੋਟ ਖੁਲਾਵੇ। ਡੰਡੇ ਚਾਰ ਓਸਦੇ ਲਾਵੇ।।
ਜੋ ਸਰਵਰ ਦਾ ਸੇਵਾਦਾਰ। ਉਸਨੂੰ ਹੀ ਦੇਂਦਾ ਦੁਰਕਾਰ।।
ਉਸਦੇ ਹਥੋਂ ਅੰਨ ਨ ਖਾਂਦਾ। ਪਾਣੀ ਪੀਣ ਨ ਉਸਥੋਂ ਜਾਂਦਾ।।
ਉਸਦੇ ਘਰ ਬਹੁਤਾ ਪਰਵਾਰ। ਪੁੱਤ੍ਰਾਂ ਧੀਆਂ ਦੀ ਗੁਲਜ਼ਾਰ।।
ਕਹੁ ਖਾਂ ਉਸ ਮੀਏਂ ਨੇ ਭਾਈ। ਕਿਉਂ ਨਾ ਕਰਾਮਾਤ ਦਿਖਲਾਈ।।
ਦਾਨੀ ਵੇਲੇ ਇਤਨਾ ਜ਼ੋਰ। ਹੋਇਆ ਸੁਹੇਲੇ ਵੇਲੇ ਚੋਰ।।
ਤਾਂਤੇ ਤੂੰ ਮੂਰਖ ਹੈਂ ਪੱਕਾ। ਲਗਾ ਭਰਮ ਦਾ ਤੈਨੂੰ ਧੱਕਾ।।
ਸੁਣ ਲਾਲਾਂ ਵਾਲੇ ਦੇ ਚੇਲੇ। ਕਾਹਨੂੰ ਜਾਂਦਾ ਉਸਦੇ ਮੇਲੇ।।
ਪੁੱਤਰ ਧੀਆਂ ਦਾ ਪਰਵਾਰ। ਇਹ ਸਭ ਦੇਂਦਾ ਹੈ ਕਰਤਾਰ।।
ਫਿਰ ਮਸਾਣੀਆਂ ਇੱਕ ਚੁਮਾਰ। ਬਿਨਾਂ ਉਲਾਦ ਹੋਇ ਮਨ ਖੁਆਰ।।
ਹਰ ਇੱਕ ਸਾਲ ਗਿਆ ਉਹ ਚਾਲੇ। ਪੁੱਤ ਸਖੀ ਸਰਵਰ ਤੇ ਭਾਲੇ।।
ਉਸਦੇ ਘਰ ਨਾ ਕੁਝ ਭੀ ਹਇਆ। ਚਾਲੇ ਜਾ ਜਾ ਔਤਰ ਮੋਯਾ।।
ਕਰਾਮਾਤ ਜੇ ਹੁੰਦੀ ਕੋਈ। ਕਿਉਂ ਔਤਰ ਜਾਂਦਾ ਪਤ ਖੋਈ।।
ਤੇਰਾ ਪੀਰ ਨ ਦੇਂਦਾ ਕੁਝ। ਗੱਲ ਅਸਾਡੀ ਸੱਚੀ ਬੁੱਝ।।
ਆਪ ਗਿਆ ਓਹ ਬਿਨਾ ਉਲਾਦ। ਖਾਨਾ ਅਪਣਾ ਕਰ ਬਰਬਾਦ।।
ਪੁੱਤ ਹੋਰਨਾਂ ਨੂੰ ਕਿਆ ਦੇਊ। ਜੋਹੜਾ ਰੋਟ ਤੁਸਾਂ ਤੇ ਲੇਊ।।
ਟੁਕੜੇ ਪਿਛੇ ਮੁੰਡੇ ਦੇਂਦਾ। ਥੋੜ੍ਹਾ ਜੇਹਾ ਗੁੜ ਹੈ ਲੈਂਦਾ।।
ਧੰਨ ਅਕਲ ਉਸਦੀ ਹੈ ਯਾਰ। ਚੰਗਾ ਸਿੱਖਿਆ ਓਹ ਬਾਪਾਰ।।੩੯।।

## ਸਰਵਰੀਏ

### ਦੋਹਿਰਾ

ਭਲਾ ਸਿੰਘ ਜੀ ਦੱਸ ਖਾਂ ਤੂੰ ਜੋ ਕਰੇਂ ਮਖੌਲ॥
ਖਾਤਰ ਪੁਰਖ ਉਲਾਦ ਕਿਆ ਕਰੇ ਨ ਕੋਈ ਡੋਲ॥ ੪੦॥

### ਚੌਪਈ

ਬਿਨਾਂ ਉਲਾਦ ਆਦਮੀ ਐਸਾ। ਫਲ ਬਿਨ ਰੁਖ ਹੋਂਵਦਾ ਜੈਸਾ॥
ਜਿਸ ਘਰ ਬਾਲਕ ਖੇਲਨ ਨਾਹੀਂ। ਸੁੰਨਾ ਘਰ ਬਰਕਤ ਨਹਿੰ ਤਾਹੀਂ॥
ਸਭ ਤੇ ਮਿੱਠੀ ਪੁੱਤ ਮੁਰਾਦ। ਜਿਸ ਬਿਨ ਘਰ ਜਾਂਦਾ ਬਰਬਾਦ॥
ਜੇ ਸਰਵਰ ਦੇ ਮੰਨਣ ਨਾਲ। ਘਰ ਵਿੱਚ ਪੈਦਾ ਹੋਵੇ ਬਾਲ॥
ਤਾਂ ਇਸ ਵਿੱਚ ਘਾਟਾ ਕੀ ਆਇਆ। ਜੋ ਤੈਂ ਠੱਠਾ ਚੁੱਕ ਮਚਾਇਆ॥
ਅਹੁੜ ਪਹੁੜ ਕਰਦਾ ਸਭ ਕੋਈ। ਜਿਸ ਤੇ ਲਾਭ ਓਸ ਨੂੰ ਹੋਈ॥
ਮੈਂ ਇਸ ਨੂੰ ਕੁਝ ਬੁਰਾ ਨ ਜਾਣਾ॥ ਕਰਨਾ ਚਾਹੀਏ ਤੰਦਣ ਤਾਣਾ॥੪੧॥

## ਗੁਰੂ ਦਾ ਸਿੰਘ

### ਦੋਹਿਰਾ

ਵਾਹ ਵਾਹ ਸੁਲਤਾਨੀਏ ਤੈਂ ਸਭ ਲਾ ਕੇ ਤਾਣ॥
ਪੁੱਤ ਜਮਾਉਣ ਦੀ ਕਲਾ ਸਰਵਰ ਲਿਆ ਪਛਾਣ॥ ੪੨॥

### ਚੌਪਈ

ਜੇ ਸਰਵਰ ਦੇਂਦਾ ਹੈ ਪੁੱਤ। ਜਿਸਤੇ ਖਾਓ ਉਸਦੇ ਜੁੱਤ॥
ਤਾਂ ਤੂੰ ਦਸ ਜ਼ਰਾ ਕਰ ਹੋਸ਼। ਸੁਣਕੇ ਮੂਲ ਨਾ ਰਹੀ ਖਮੋਸ਼॥
ਕਹੁ ਸੂਗੀ ਜੋ ਬਾਰਾਂ ਜਾਏ। ਕਿਆ ਓਹੁ ਸਰਵਰ ਪੀਰ ਮਨਾਏ?
ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇਕੇ ਭਰ ਦੇਂਦੀ ਹੈ ਭਾਂਡੇ॥
ਕਿਆ ਓਹ ਸਰਵਰ ਦੀ ਹੈ ਚੇਲੀ। ਵੰਡ ਚੂਰਮਾ ਸੀ ਓਹ ਖੇਲੀ?
ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ॥
ਬੱਚੇ ਸਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ?
ਬਾਤ ਇਨ੍ਹਾਂ ਦੀ ਛੱਡ ਪਿਛਾਹਾਂ। ਹੁਣ ਤੂੰ ਮੁੜਕੇ ਦੇਖ ਅਗਾਹਾਂ॥
ਹਨ ਅੰਗਰੇਜ਼ ਮੁਲਕ ਦੇ ਮਾਲਕ। ਘਰੀਂ ਇਨ੍ਹਾਂ ਦੇ ਦਸ ਦਸ ਬਾਲਕ॥
ਪੈਦਾ ਹੋਣ ਖਡਾਉਣ ਦਾਇਆ। ਕਿਨ ਇਨ ਸਰਵਰ ਸਖੀ ਮਨਾਯਾ?

ਨਹੀਂ ਜਾਣਦੇ ਸਰਵਰ ਕਿਆ ਹੈ? ਲਾਲਾਂ ਵਾਲਾ ਕੌਣ ਬਲਾ ਹੈ?
ਫੇਰ ਮੁਸਲਮਾਨ ਓਸਦੇ ਭਾਈ। ਨਹੀਂ ਪੂਜਦੇ ਉਸ ਨੂੰ ਜਾਈ॥
ਪੁੱਤ ਉਨ੍ਹਾਂ ਦੇ ਜੰਮਣ ਐਸੇ। ਖੁੱਡੋਂ ਨਿਕਲਨ ਕੀੜੇ ਜੈਸੇ॥
ਫੇਰ ਸਿੰਘ ਜੋ ਗੁਰ ਦੇ ਦਾਸ । ਝਟਕਾਂ ਖਾਂਦੇ ਕਰ ਅਰਦਾਸ॥
ਭੁੱਲ ਪੀਰ ਦਾ ਨਾਉਂ ਨ ਲੈਂਦੇ। ਨਿੱਤ ਜੈਕਾਰੇ ਪਏ ਗਜੈਂਦੇ॥
ਦੇਖ ਉਨ੍ਹਾਂ ਦੇ ਪੂਤ ਬਹਾਦਰ । ਬਣੇ ਸਿਪਾਹੀ ਪਾਉਣ ਆਦਰ॥
ਫਤਹਿ ਕਰਨ ਦੇਸਾਂ ਨੂੰ ਜਾਕੇ। ਮੁੜਦੇ ਦੁਸ਼ਮਨ ਨੂੰ ਧਮਕਾ ਕੇ॥
ਕਿਆ ਏਹ ਸਰਵਰ ਕਦੇ ਮਨਾਉਣ। ਭੁੱਲ ਓਸਦੇ ਰਾਹੁ ਨ ਜਾਉਣ॥
ਅਰ ਉੱਦਮ ਜੋ ਹੈ ਤੈਂ ਕਰਨਾ। ਤਾਂ ਸਰਵਰ ਪਿੱਛੇ ਕਿਉਂ ਮਰਨਾ॥
ਜਾ ਹਕੀਮ ਦਾ ਕਰੀਂ ਇਲਾਜ। ਉੱਘੜ ਜਾਇ ਪੀਰ ਦਾ ਪਾਜ॥੪੩॥

## ਸੁਲਤਾਨੀਏ

### ਦੋਹਿਰਾ

ਹਾਂ ਇਹ ਤੇਰੀ ਸਿੰਘ ਜੀ ਗੱਲ ਠੀਕ ਦੀ ਠੀਕ।
ਪਰ ਇਹ ਚਲੀ ਆਵੰਦੀ ਲੋਕਾਂ ਅੰਦਰ ਲੀਕ॥ ੪੪॥

### ਚੌਪਈ

ਇੱਕ ਦੂਸਰੇ ਪਿੱਛੇ ਜਾਂਦਾ। ਕੋਈ ਕਿਸੇ ਨਾ ਮੂਲ ਹਟਾਂਦਾ॥
ਸਾਰੇ ਪੀਰ ਰੱਬ ਦੇ ਕੀਤੇ। ਸਾਰਿਆਂ ਨੇ ਬਲ ਉਸਤੇ ਲੀਤੇ॥
ਪਰ ਇਹ ਭੀ ਉਸ ਆਪ ਬਣਾਏ। ਵਲੀ ਗੌਂਸ ਕਰਕੇ ਠਹਿਰਾਏ॥
ਫਿਰ ਕਿਉਂ ਪੂਜਣ ਦਾ ਡਰ ਸਹੀਏ। ਜੇ ਉਸ ਦੇ ਕੀਤੇ ਵਿਚ ਰਹੀਏ।੪੫॥

## ਗੁਰੂ ਦਾ ਸਿੰਘ

### ਦੋਹਿਰਾ

ਠੀਕ ਅਸਾਂ ਦੀ ਬਾਤ ਜੇ ਮੰਨੇ ਮਨ ਵਿੱਚ ਯਾਰ॥
ਤਾਂ ਛਡ ਪਲਾ ਪੀਰ ਦਾ ਮੁੜ ਕੇ ਨਾਹਿੰ ਚਿਤਾਰ॥ ੪੬॥

### ਚੌਪਈ

ਇੱਕ ਦੂਜੇ ਦੇ ਪਿੱਛੇ ਵਾਲੀ। ਤੈਂ ਜੋ ਜਗ ਦੀ ਗੀਤ ਨਿਕਾਲੀ॥
ਸੋ ਭੀ ਸਮਝ ਜ਼ਰਾ ਮਨ ਲਾ ਕੇ। ਕਿਆ ਲੈਣਾ ਹੈ ਤੈਂ ਭਟਕਾ ਕੇ॥

ਅੰਨ੍ਹਿਆਂ ਦੀ ਜੇ ਜਾਇ ਕਤਾਰ। ਔਝੜ ਦੇ ਵਿੱਚ ਹੁੰਦੀ ਖੁਆਰ॥
ਤਾਂ ਕਿਆ ਅੱਖਾਂ ਵਾਲਾ ਕੋਈ। ਸਾਥੀ ਚਾਹੇ ਉਨ੍ਹਾਂ ਦਾ ਹੋਈ?
ਉਸੀ ਤਰ੍ਹਾਂ ਓਹ ਗਿੱਟੇ ਤੋੜੇ। ਅੰਨ੍ਹਿਆਂ ਦੀ ਪਦਵੀ ਨੂੰ ਲੋੜੇ?
ਸਗੋਂ ਓਹ ਤਾਂ ਇਹ ਹੈ ਕਰਦਾ। ਰਸਤਾ ਦਸ ਚਲਾਏ ਘਰ ਦਾ॥
ਨਾ ਟੋਏ ਵਿੱਚ ਗਿਰਦਾ ਆਪ। ਸਿਰ ਪਰ ਲੈਕੇ ਦੂਣਾ ਪਾਪ॥
ਇਸੀ ਤਰ੍ਹਾਂ ਤੂੰ ਅੰਨ੍ਹਾਂ ਨਾਹੀਂ। ਜੋ ਅੰਨ੍ਹਿਆਂ ਦੇ ਨਾਲੇ ਜਾਹੀਂ॥
ਇਸ ਮੂਰਖ ਜੋ ਮੰਨਣ ਪੀਰ। ਹੈ ਅੰਨਿਆਂ ਦਾ ਇੱਕ ਵਹੀਰ॥
ਕਈ ਤਰ੍ਹਾਂ ਦਾ ਹੈ ਦੁਖ ਭਰਦਾ। ਭੋਏਂ ਸੌਂ ਕੇ ਆਪੇ ਮਰਦਾ॥
ਪਰ ਤੂੰ ਪਕੜ ਇਨ੍ਹਾਂ ਨੂੰ ਕੱਢ। ਏਸ ਪੀਰ ਦਾ ਝਗੜਾ ਵੱਢ॥
ਜੋ ਤੈਂ ਆਖਿਆ ਰੱਬ ਬਣਾਇਆ। ਫਿਰ ਤੂੰ ਦੱਸ ਕਿਥਾਹੋਂ ਆਇਆ॥
ਤੂੰ ਭੀ ਤਾਂ ਉਸ ਹੀ ਨੇ ਕੀਤਾ। ਮਾਨਸ ਜਨਮ ਤੋਹ ਨੇ ਲੀਤਾ॥
ਸਗੋਂ ਸਰਵਰ ਤੇ ਭੀ ਚੰਗਾ। ਲੱਭਾ ਜਨਮ ਭਲਾ ਬਿਨ ਮੰਗਾ॥
ਉਹ ਹੈ ਮੁਸਲਮਾਨ ਦਾ ਬੇਟਾ। ਤੈਨੂੰ ਆਖਨ ਸਭ ਬ੍ਰਹਮਨੇਟਾ॥
ਮੁਸਲਮਾਨ ਦਾ ਜੋ ਪਰਛਾਵਾਂ। ਨਹੀਂ ਲਿਵੰਦੇ ਤਹ ਸਮਝਾਵਾਂ॥
ਐਸਾ ਜਨਮ ਪਵਿਤ੍ਰ ਪਾ ਕੇ। ਕੀ ਲੀਤਾ ਤੈਂ ਤੁਰਕ ਮਨਾ ਕੇ॥
ਜੇ ਕੁਛ ਚੰਗਾ ਸੀ ਓਹ ਭਾਈ। ਤਾਂ ਤੂੰ ਭੀ ਕਰ ਲੈ ਚੰਗਿਆਈ॥
ਕਿਉਂ ਮੜੀਆਂ ਪੂਜਣ ਨੂੰ ਜਾਵੇਂ। ਘੱਟਾ ਸਿਰ ਪਰ ਬੈਠਾ ਪਾਵੇਂ॥
ਜਿਸ ਪਰਮੇਸ਼ਰ ਸਰਬ ਬਣਾਏ। ਉਸ ਹੀ ਨੂੰ ਕਿਉਂ ਨਾਹਿੰ ਮਨਾਏ॥
ਜਿਸ ਤੇ ਤੇਰਾ ਹੋਇ ਛੁਟਕਾਰਾ। ਪੂਜੇ ਜਗਤ ਕਿਸੇ ਨੂੰ ਸਾਰਾ॥
ਇਹ ਸਰਵਰ ਥਾ ਕੋਈ ਮੀਆਂ। ਜਿਸਦੇ ਪੁੱਤ ਨ ਕੋਈ ਧੀਆਂ॥
ਉਸਦੇ ਮਗਰ ਭਟਕਦਾ ਪਿਆਰੇ। ਦੋਖੀ ਅਸਾਂ ਨ ਮੂਲ ਤੁਮਾਰੇ॥
ਤੇਰਾ ਹਾਲ ਦੇਖ ਮਨ ਆਈ। ਦੇਵੋਂ ਮੱਤ ਏਸ ਨੂੰ ਕਾਈ॥
ਸੋ ਤੈਨੂੰ ਸਾਰੀ ਸਮਝਾਈ। ਅਗੇ ਕਰ ਤੂੰ ਜੋ ਮਨ ਆਈ॥
ਤੇਰਾ ਨਫਾ ਅਤੇ ਨੁਕਸਾਨ। ਮੇਰੀ ਇਸ ਵਿੱਚ ਹੈ ਕੀ ਹਾਨ॥
ਮੰਨੇਗਾ ਸੁਖ ਹੋਊ ਢੇਰ। ਨਾ ਮੰਨੇ ਦੁਖ ਪਾਵੇਂ ਫੇਰ॥ ੪੭॥

## ਸਰਵਰ ਦਾ ਰੋਟ ਦੇਨਾ

ਜਦ ਇਹ ਏਧਰ ਬਾਤਾਂ ਕਰਦੇ। ਓਧਰ ਲੋਕ ਪਾਥੀਆਂ ਧਰਦੇ॥
ਖੂਬ ਅੰਗੀਠਾ ਇੱਕ ਲਗਾਇਆ। ਡਾਢਾ ਬਾਲਣ ਜਿਸ ਵਿੱਚ ਪਾਯਾ॥

ਸਵਾ ਮਣੇ ਦਾ ਰੋਟ ਪਕਾਇ। ਦਿੱਤਾ ਉਸਦੇ ਵਿੱਚ ਟਕਾਇ॥
ਪੱਕ ਲਾਲ ਜਦ ਹੋ ਗਿਆ ਸਾਰਾ। ਨਾਲ ਕੱਪੜੇ ਦੇ ਉਹ ਭਾਰਾ॥
ਫਿਰ ਘਰ ਤੇ ਇੱਕ ਛੁਰੀ ਮੰਗਾਈ। ਸਾਬਨ ਵਾਂਗਰ ਕਰੀ ਕਟਾਈ॥
ਦੇ ਟਾਹਰ ਭਰਿਯਾਈ ਪਜਾਰੇ । ਉਹ ਟੁਕੜੇ ਵਰਤਾਏ ਸਾਰੇ॥
ਜਾਨ ਸ਼ੀਰਨੀ ਸਭਨੇ ਖਾਧਾ। ਕਿਸੇ ਮੂਲ ਨਾ ਪੁਛਿਆ ਪਾਧਾ॥ ੪੮॥

## ਗੁਰੂ ਦਾ ਸਿੰਘ

### ਦੋਹਿਰਾ

ਦੇਖ ਗੁਰੂ ਦਾ ਸਿੰਘ ਇਹ ਮਨ ਵਿੱਚ ਹੋਇ ਹਰਾਨ।
ਪੁੱਛਨ ਲੱਗਾ ਉਨ੍ਹਾਂ ਨੂੰ ਇਹ ਕਿਆ ਹਈ ਤੂਫਾਨ॥੪੯॥

### ਚੌਪਈ

ਸੁਣ ਖਾਂ ਭਾਈ ਏਧਰ ਆਉ। ਕੀ ਹੈ ਤੇਰਾ ਦੱਸੀਂ ਨਾਉ॥
ਅਰ ਤੇਰੀ ਕਜਾ ਜ਼ਾਤ ਕਹਾਵੇ। ਗੋਤ ਤੁਸਾਡਾ ਕਿਆ ਬਤਲਾਵੇ॥
ਇਹ ਕਿਆ ਅੰਨੋਂ ਕਰੇਂ ਕੁਅੰਨ। ਮੋਟਾ ਇੱਕ ਪਕਾਕੇ ਮੰਨ॥
ਜਿਸ ਦੇ ਖਾਧੇ ਪਵੇ ਗਿਰਾਨੀ। ਢਿੱਡ ਦੁਖੇ ਦੁਖ ਪਾਇ ਪਰਾਨੀ॥
ਫਿਰ ਤੈਂ ਟੁਕੜੇ ਚੁੱਕ ਬਣਾਏ। ਸਭਨਾਂ ਲੋਕਾਂ ਨੂੰ ਵਰਤਾਏ॥
ਇਹ ਤਾਂ ਦਿਸਦੀ ਮੂਰਖਤਾਈ। ਜਿਸ ਵਿੱਚ ਕੁਝ ਨਹੀਂ ਚਤਰਾਈ॥
ਮੋਟੀ ਰੋਟੀ ਦਾ ਜੇ ਚਾਉ। ਖਾਣੇ ਦਾ ਸੀ ਕੁਝ ਸ਼ੁਭਾਉ॥
ਤਾਂ ਡੱਬਲ ਰੋਟੀ ਮੰਗਵਾਂਦਾ। ਨਾਲ ਦੁੱਧ ਦੇ ਬਹਿਕੇ ਖਾਂਦਾ॥
ਜਿਸਦਾ ਹੁੰਦਾ ਬਹੁਤ ਸੁਆਦ। ਇਹ ਤਾਂ ਅੰਨ ਕਰੇਂ ਬਰਬਾਦ॥
ਇਹ ਕਿਨ ਤੈਨੂੰ ਅਕਲ ਸਿਖਾਈ। ਧੰਨ ਤੁਸਾਡੀ ਹੈ ਚਤੁਰਾਈ॥
ਇਹ ਭੀ ਪੱਬਦੇ ਸੱਚ ਬਤਾਇ। ਕੀ ਹੈਂ ਖਾਂਦਾ ਪਿਆ ਬਲਾਇ॥ ੫੦॥

## ਸੁਲਤਾਨੀਆਂ

### ਦੋਹਿਰਾ

ਤੁਸੀਂ ਗੁਰੂ ਦੇ ਸਿੱਖ ਬਣ, ਬਚ ਬੈਠੇ ਹੋ ਦੂਰ।
ਪਰ ਸਾਨੂੰ ਇਹ ਕੰਮ ਜੀ ਕਰਨਾ ਪਿਆ ਜ਼ਰੂਰ॥ ੫੧॥

### ਚੌਪਈ

ਮੇਰਾ ਨਾਉਂ ਚਮੇਲਾ ਮੱਲ। ਪਿੰਡ ਵਿੱਚ ਹੈ ਸਾਡੀ ਭੱਲ॥

ਅਸੀਂ ਖੱਤ੍ਰੀ ਉੱਚੀ ਜ਼ਾਤ। ਗੋਤ ਕੁਸ਼ੱਲ ਵਡਾ ਵੱਖਜਾਤ॥
ਪਰ ਮੈਂ ਮੰਨਦਾ ਹਾਂ ਸੁਲਤਾਨ। ਜਿਸ ਤੇ ਲੱਗਾ ਰੋਟ ਮਕਾਨ॥
ਲਿਆ ਸੁੱਖ ਮੈਂ ਔਖੇ ਵੇਲੇ। ਬੇੜਾ ਪਾਰ ਅਸਾਡਾ ਠੇਲੇ॥
ਇਹ ਹੈ ਸਾਰੀ ਬਾਤ ਅਸਾਡੀ। ਜਿਸ ਪਰ ਆਈ ਨਜ਼ਰ ਤੁਸਾਡੀ॥੫੨॥

## ਗੁਰੂ ਦਾ ਸਿੰਘ

### ਦੋਹਿਰਾ

ਮੈਨੂੰ ਤੇਰੀ ਗੱਲ ਹੈ ਸੁਣਕੇ ਆਇਆ ਸ਼ੋਕ।
ਕਿਉਂ ਤੈ ਚਾਇ ਗਵਾਇਆ ਐਵੇਂ ਲੋਕ ਪ੍ਰਲੋਕ॥ ੫੩॥

### ਚੌਪਈ

ਹਾਇ ਛੱਤ੍ਰੀ ਦਾ ਇਹ ਜਾਮਾਂ। ਉੱਤਮ ਗੋਤ ਵਡਾ ਅਭਿਰਾਮਾਂ॥
ਰਘਵੰਸੀ ਹੋਂ ਸੂਰਜ ਵੰਸ। ਉਜਲ ਜਗਤ ਵਿਖੇ ਜਿਉਂ ਹੰਸ॥
ਰਾਮ ਰਾਮ ਸਭ ਜਗਤ ਉਚਾਰੇ। ਜੋ ਸੇ ਪਹਿਲੇ ਵਡੇ ਤੁਮਹਾਰੇ॥
ਤਿਨ ਦੀ ਕੁਲ ਦਾ ਸੱਤਿਆ ਨਾਸ। ਤੈਂ ਕਰ ਦਿੱਤਾ ਸਮਝ ਬਿਲਾਸ॥
ਅਪਣੇ ਵਡਿਆਂ ਦੀ ਕੁੱਲ ਛੱਡ। ਅਰ ਲੱਜਾ ਦੀ ਵੇਲੀ ਵੱਢ॥
ਹੋਇ ਨਿਲੱਜ ਮੁਸਲਮਾਂ ਅੱਗੇ। ਝੁਕ ਝੁਕ ਕਰਨ ਸਲਾਮਾਂ ਲੱਗੇ॥
ਉਸਦਾਂ ਸੇਵਾਦਾਰ ਕਹਾਯਾ। ਆਪਣਿਆਂ ਲਈ ਨ ਕੁੱਝ ਬਨਾਯਾ॥
ਤੇਰਿਆਂ ਨੇ ਮੁਸ਼ਕਲ ਨਹਿੰ ਕੱਟੀ। ਮੁਸਲਮਾਨ ਨੇ ਦੇਕੇ ਵੱਟੀ॥
ਤੇਰਾ ਔਖਾ ਦੁੱਖ ਗਵਾਇਆ। ਅਰ ਬਿਪਤਾ ਤੇ ਤੁੱਧ ਛਡਾਇਆ॥
ਐਸੀ ਅਕਲ ਪਿੱਛੇ ਧਿੱਕਾਰ। ਸੌ ਸੌ ਹੈ ਤੈਨੂੰ ਇੱਕ ਵਾਰ॥
ਆਉ ਰੱਬ ਤੇ ਕਰ ਡਰ ਅੱਜ। ਉਡਾਉ ਨਹੀਂ ਪਤ ਪਾਕੇ ਛੱਜ॥
ਅਪਣੇ ਧਰਮ ਵੱਲ ਮਨ ਲਾਈਂ। ਅੱਗੇ ਨੂੰ ਨਾ ਪੀਰ ਮਨਾਈਂ॥
ਅਰ ਨਾ ਮੰਨ ਪਕਾਈਂ ਫੇਰ। ਚੱਲ ਘਰਾਂ ਨੂੰ ਨਾ ਕਰ ਦੇਰ॥
ਮੋਟੀ ਰੋਟੀ ਜੈਸੀ ਪਾਥੀ। ਖਾਂਦਾ ਪੀਰ ਨਹੀਂ ਉਹ ਹਾਥੀ॥
ਨਹੀਂ ਆਦਮੀ ਦਾ ਇਹ ਖਾਣਾ। ਸਮਝ ਰਿਦੇ ਵਿੱਚ ਹੋਇ ਸਿਆਣਾ॥
ਕਿਉਂ ਤੂੰ ਕੁਲ ਨੂੰ ਦਾਗ ਲਗਾਵੇਂ। ਹੋਇ ਖੱਤ੍ਰੀ ਪੀਰ ਮਨਾਵੇਂ॥ ੫੪॥

## ਸੁਲਤਾਨੀਆਂ

### ਦੋਹਿਰਾ

ਅੱਛਾ ਸੁਣ ਸਰਦਾਰ ਜੀ ਮੈਂ ਕੁਛ ਕਹੂੰ ਵਿਚਾਰ।
ਗੱਲ ਤੁਸਾਡੀ ਸੱਚ ਹੈ ਛੱਡੂੰ ਨਹੀਂ ਵਿਸਾਰ॥ ੫੫॥

### ਚੌਪਈ

ਇਹ ਤਾਂ ਮੈਂ ਭੀ ਸੋਚਾਂ ਨਿੱਤ। ਜਨਮ ਖੱਤ੍ਰੀ ਪਰਮ ਪਵਿੱਤ॥
ਮੁਸਲਮਾਨ ਜੋ ਸਾਥੋਂ ਹੀਣਾ। ਜਿੱਕਰ ਧਾਨਾਂ ਕੋਲੋਂ ਚੀਣਾ॥
ਉਸਦੇ ਮਗਰ ਅਸਾਂ ਕਿਉਂ ਲਗੇ। ਜਿਉਂ ਗੱਡੀ ਦੇ ਪਿੱਛੇ ਢੱਗੇ॥
ਪਰ ਜਦ ਤੁਸਾਂ ਦੁਗਾੜੇ ਲਾਏ। ਸੁਣਕੇ ਜਿਨ੍ਹਾਂ ਅਸੀਂ ਸ਼ਰਮਾਏ॥
ਇਸ ਪਰ ਕੁਝ ਪੱਕੇ ਹੋ ਗਏ। ਤੁਸਾਂ ਉਲਾਂਭੇ ਸਾਨੂੰ ਦਏ॥
ਅੱਗੇ ਨੂੰ ਹੋ ਜਾਊਂ ਪੱਕਾ। ਦੇਊਂ ਜਾਇ ਪੀਰ ਨੂੰ ਧੱਕਾ॥
ਅਰ ਲੋਕਾਂ ਨੂੰ ਭੀ ਸਮਝਾਊਂ। ਰੋਟ ਪੀਰ ਦਾ ਮੂਲ ਨ ਖਾਊਂ॥
ਕਹੀ ਸਿੱਖ ਨੇ ਏਹੋ ਠੀਕ। ਵਡਿਆਂ ਨੂੰ ਨਾ ਲਾਈਂ ਲੀਕ॥ ੫੬॥

## ਗੁਰੂ ਦਾ ਸਿੰਘ

### ਦੋਹਿਰਾ

ਡਿੱਠਾ ਤਦ ਇੱਕ ਆਦਮੀ ਜਾਂਦਾ ਲੰਬੇ ਰਾਹ॥
ਦੀਵਾ ਬੇਲੀ ਰੱਖ ਕੇ ਪਿਆ ਹਲਾਵੇ ਬਾਹ॥ ੫੭॥

### ਚੌਪਈ

ਦੇਕਰ ਸਿੱਖ ਨੇ ਹਾਕ ਬੁਲਾਇਆ। ਸੁਨਦੇ ਸਾਰ ਜਦੋਂ ਉਹ ਆਇਆ॥
ਕਹੀ ਓਸ ਨੂੰ ਤੂੰ ਹੈਂ ਕੌਣ। ਨੱਸਿਆ ਜਾਂਦਾ ਵਾਂਗਰ ਪੌਣ॥
ਤੇਰਾ ਬਾਪ ਕੰਮ ਕੀ ਕਰਦਾ। ਬਾਹਰ ਦਾ ਕਿ ਅਪਣੇ ਘਰ ਦਾ॥
ਅਰ ਇਹ ਦੀਵਾ ਤੇਰੇ ਪਾਸ। ਲੈ ਕੇ ਚਲਿਆ ਨਾਲ ਹੁਲਾਸ॥
ਕਿੱਥੇ ਰੱਖੇਂਗਾ ਇਸ ਜਾਇ। ਬਾਹਰ ਹੈ ਕੋਈ ਤੁਧ ਥਾਇ॥
ਕਿਆ ਪਿੰਡੋਂ ਬਾਹਰ ਜਾਂ ਬੰਨੇ। ਡੰਗਰ ਹੈਨ ਤੁਸਾਂ ਨੇ ਬੰਨੇ॥
ਜਿਨ੍ਹਾਂ ਵਾਸਤੇ ਲੋਇ ਜਗਾਈ। ਓਥੇ ਕਰਮੋਂ ਜਾਇ ਵਿਛਾਈ॥
ਐਡੀ ਸੰਝ ਪਈ ਕਿਉਂ ਚਲਿਆ। ਔਝੜ ਵਾਲਾ ਰਸਤਾ ਮਲਿਆ॥

ਕੰਡੇ ਕੀੜੇ ਤੇ ਡਰ ਭਾਈ। ਇਹ ਮੈਂ ਗੱਲ ਭਲੀ ਸਮਝਾਈ॥ ੫੮॥

## ਸੁਲਤਾਨੀਆਂ

### ਦੋਹਰਾ

ਸੱਚੀ ਕਹੀ ਤੈਂ ਸਿੰਘ ਜੀ ਹੋ ਗਈ ਮੈਨੂੰ ਗਾਤ॥
ਰਿਹਾ ਟੋਲਦਾ ਅਸਾਂ ਦੀ ਖੋਈ ਗਈ ਪਰਾਤ॥ ੫੯॥

### ਚੌਪਈ

ਉਸ ਨੂੰ ਲੱਭ ਫੇਰ ਮੈਂ ਆਇਆ। ਛੇਤੀ ਦੀਵਾ ਚਾਇ ਜਗਾਇਆ॥
ਹੈ ਸਰਵਰ ਦਾ ਓਹ ਟਕਾਨਾ। ਜਿਸਨੂੰ ਆਖਨ ਪੀਰ ਸੁਖਾਨਾ॥
ਓਥੇ ਇਸਨੂੰ ਰੱਖਨ ਜਾਊਂ। ਸੁੱਖੀ ਸੁੱਖਨਾ ਜਾਇ ਚੜ੍ਹਾਊਂ॥
ਮੀਰਾਂ ਦਿੱਤਾਂ ਮੇਰਾ ਨਾਉਂ। ਪੱੜੀ ਮੇਰੀ ਹੈਗੀ ਮਾਉਂ॥
ਮਹਿਗਿਆ ਦਾ ਮੈਂ ਪੁੱਤ ਕਹਾਵਾਂ। ਦੀਵਾ ਨਿੱਤ ਬਾਲਨੇ ਜਾਵਾਂ॥੬੦॥

## ਗੁਰੂ ਦਾ ਸਿੰਘ

### ਦੋਹਰਾ

ਸੁਣ ਖਾਂ ਮੂਰਖ ਮਹਿਰਿਆ ਪੀਰਾਂ ਦਿੱਤਾ ਨਾਉਂ।
ਤੈਂ ਕੀ ਚਾਇ ਰਖਾਇਆ ਠੱਠੇ ਕਰੇ ਗਰਾਉਂ॥ ੬੧॥

### ਚੌਪਈ

ਮੁਸਲਮਾਨ ਦਾ ਦਿੱਤਾ ਹੋਇਆ। ਜਿਸਤੇ ਮੁਸਲਮਾਨ ਤੂੰ ਹੋਇਆ॥
ਭਰੇਂ ਪਿੰਡ ਦਾ ਫਿਰ ਤੂੰ ਪਾਣੀ। ਪਾਈ ਟੋਭੇ ਵਿੱਚ ਮਧਾਣੀ॥
ਚੌਂਕੇ ਦੇ ਤੂੰ ਅੰਦਰ ਜਾਵੇਂ। ਆਪੇ ਭਾਂਡੇ ਚੁੱਕ ਲਿਆਵੇਂ॥
ਕਰੇਂ ਭਰਿਸ਼ਟ ਨਗਰ ਦੇ ਲੋਕ। ਨਾਲ ਪੀਰ ਦੀ ਦੇਕੇ ਝੋਕ॥
ਸੁਣ ਭੈੜੇ ਤੈਂ ਇਹ ਕੁਕਰਮ । ਕਿਉਂ ਕੀਤਾ ਬਿਨ ਜਾਨੇ ਮਰਮ॥
ਇਸ ਦੀਵੇ ਨੂੰ ਜਿਥੇ ਰਖੇਂ। ਏਹ ਸੁਆਦ ਓਸਤੇ ਚੱਖੇਂ॥
ਮੁਸਲਮਾਨ ਮੁਰਦੇ ਦਾ ਦਾਸ। ਤੂੰ ਬਣ ਗਿਆ ਜਾਇ ਉਸ ਪਾਸ॥
ਜੋ ਸੀ ਉਸਦਾ ਭਾਈ ਚਾਰਾ। ਸੋ ਉਸਤੇ ਕਰ ਗਿਆ ਕਿਨਾਰਾ॥
ਤੂੰ ਹਿੰਦੂ ਹੋ ਕਾਬੂ ਆਇਆ। ਦੀਵੇ ਉੱਪਰ ਨੌਕਰ ਲਾਇਆ॥
ਫਿਰ ਸੁੰਨੇ ਘਰ ਜਾਇ ਜਗਾਵੇਂ। ਚਮਗਾਦੜ ਨੂੰ ਲੋਇ ਦਿਖਾਵੇਂ॥

ਬਿਨ ਦੱਮਾਂ ਤੇ ਭਇਆ ਗੁਲਾਮ। ਕਹੇਂ ਪੀਰ ਨੂੰ ਜਾਇ ਸਲਾਮ॥
ਸ਼ਰਮ ਨਹੀਂ ਤੈਨੂੰ ਕੁਛ ਭਾਈ। ਮੱਤ ਕਮੀਣਾਂ ਵਾਲੀ ਆਈ॥
ਛੱਡ ਦੇ ਗਧਿਆਂ ਵਾਲੀ ਚਾਲ। ਦੀਵਾ ਮਾਰ ਜ਼ਿਮੀਂ ਦੇ ਨਾਲ॥
ਅੱਗੇ ਨੂੰ ਤੂੰ ਕਦੇ ਨਾ ਜਾਈਂ। ਮੁੜ ਕੇ ਦੀਵਾ ਨਾਹਿੰ ਜਲਾਈਂ॥
ਪਰ ਜੇ ਵੇਹਲਾ ਰਹ ਨਾ ਸੱਕੇਂ। ਕੰਮ ਕਰਨ ਤੇ ਨਾ ਮਨ ਅੱਕੇ॥
ਤਾਂ ਘਰ ਨਿੱਤ ਅਸਾਡੇ ਆਈਂ। ਪਾਣੀ ਦੀ ਗਾਗਰ ਭਰ ਲਿਆਈਂ॥
ਦੋਨੋਂ ਵਕਤ ਲਈਂ ਦੋ ਰੋਟੀ। ਠੀਕ ਚੱਕੁਲੇ ਜੇਹੀ ਮੋਟੀ॥
ਹਾੜੀ ਅਤੇ ਸਾਉਣੀ ਦਾਣੇਂ। ਲੇਵੀਂ ਜੋ ਪੈਂਦੇ ਹਨ ਖਾਣੇਂ॥
ਦੱਸ ਪੀਰ ਤੈਨੂੰ ਕੀ ਦਿੰਦਾ। ਤੇਲ ਰੋਜ਼ ਦਮੜੀ ਦਾ ਲਿੰਦਾ॥
ਫੇਰ ਮੁਖਤ ਦੀ ਦਏ ਵਿਗਾਰ। ਕਰਮਾਂ ਦੀ ਤੈਨੂੰ ਹੈ ਮਾਰ॥
ਚਲ ਮੁੰਡਿਆ ਐਵੇਂ ਨਾ ਬੋਲ। ਪਾਣੀ ਭਰ ਲੈਕੇ ਹੱਥ ਡੋਲ॥
ਪੀਰ ਪੁਆੜਾ ਗਲ ਨਾ ਪਾਉ। ਤੈਨੂੰ ਕਿਥੋਂ ਕੁੱਦਾ ਚਾਉ॥
ਦਸਮ ਗੁਰੂ ਦਾ ਅੰਮ੍ਰਿਤ ਪੀਉ। ਸੁਖੀਆ ਕਰ ਲੈ ਅਪਣਾ ਜੀਉ॥
ਪੀਰਾਂ ਦਿੱਤੇ ਨੂੰ ਚਾ ਮਾਰ। ਗੁਰਦਿੱਤ ਸਿੰਘ ਹੋ ਜਨਮ ਸਵਾਰ॥
ਜਿਸਤੇ ਪੀਰ ਪਰੇ ਹਟ ਜਾਊ। ਮੁੜਕੇ ਮੁੱਖ ਨ ਕਦੇ ਦਿਖਾਊ॥ ੯੨॥

## ਸੁਲਤਾਨੀਆਂ

### ਦੋਹਿਰਾ

ਭਲਾ ਖਾਲਸਾ ਗੁਰੂ ਦੇ ਮੈਂ ਹਾਂ ਤੇਰਾ ਦਾਸ॥
ਕੱਲ ਸਵੇਰੇ ਆਵਸਾਂ ਝਬਦੇ ਤੇਰੇ ਪਾਸ॥ ੯੩॥

### ਚੌਪਈ

ਪਰ ਮੈਨੂੰ ਤਾਂ ਹੈ ਸਮਝਾਇਆ। ਦੇਖੋ ਹੋਰ ਇਕ ਹੈ ਆਇਆ॥
ਜਾਂਦਾ ਓਸੇ ਰਸਤੇ ਦੌੜਾ। ਕੈਡਾ ਕਦਮ ਉਠਾਵੇ ਚੌੜਾ॥
ਅਰ ਭੇਟਾ ਕੁਛ ਇਸ ਦੇ ਪਾਸ। ਜਾਂਦਾ ਬਣ ਸਰਵਰ ਦਾ ਦਾਸ॥
ਉਸ ਨੂੰ ਭੀ ਚਾ ਕੁਛ ਸਮਝਾਵੋ। ਮੇਰੇ ਵਾਲੀ ਬਾਤ ਸੁਣਾਵੋ॥
ਜਿਸਤੇ ਹੋਰ ਅਸਾਡਾ ਸਾਥੀ। ਹੋ ਜਾਵੇਗਾ ਬੰਨੇ ਭਾਥੀ॥
ਇੱਕ ਇੱਕ ਤੇ ਦੋ ਹਨ ਗਿਆਰਾਂ। ਕਰੀਏ ਰਲਕੇ ਖ਼ੂਬ ਬਹਾਰਾਂ॥ ੯੪॥

## ਗੁਰੂ ਦਾ ਸਿੰਘ

### ਦੋਹਿਰਾ

ਦੇਖ ਓਸ ਨੂੰ ਤੁਰਤ ਹੀ ਲੀਤਾ ਚਾਇ ਬੁਲਾਇ॥
ਉਇ ਮੁੰਡਿਆ ਤੂੰ ਕੌਣ ਹੈਂ ਕੇਹੜੀ ਵੱਲੇ ਜਾਇ॥ ੯੫॥

### ਚੌਪਈ

ਇਹ ਕੀ ਹੱਥ ਵਿੱਚ ਤੈਂ ਲੀਤਾ॥ ਉੱਪਰ ਪੱਲਾ ਚਾਦਰ ਕੀਤਾ॥
ਕਿੱਥੇ ਨੂੰ ਇਹ ਲੈ ਕੇ ਚਲਿਆ। ਹਈ ਪਰੋਸਾ ਕਿਸ ਨੂੰ ਘੱਲਿਆ॥
ਸਾਨੂੰ ਭੀ ਕੁਝ ਚਾਇ ਛਕਾਉ। ਕੱਲਾ ਹੀ ਨਾ ਦਾਉ ਲਗਾਉ॥
ਦੱਸ ਨਾਉਂ ਕੀ ਤੇਰਾ ਭਾਈ। ਕਿਤਨੇ ਹੋਰ ਤੁੱਧ ਦੇ ਭਾਈ॥ ੯੬॥

## ਸੁਲਤਾਨੀਆਂ

### ਦੋਹਿਰਾ

ਮੈਂ ਰੁਲਦੂ ਤਰਖਾਨ ਦਾ ਪੁੱਤ ਵੱਡਾ ਹਾਂ ਆਪ॥
ਕੰਮ ਲੱਕੜੀ ਦਾ ਕਰੇ ਮੇਰਾ ਬੁੱਢਾ ਬਾਪ॥ ੯੭॥

### ਚੌਪਈ

ਤਿਲਕੂ ਨਾਉਂ ਬਾਪ ਨੇ ਧਰਿਆ। ਪੂਜ ਸਖੀ ਸਰਵਰ ਨੂੰ ਤੁਰਿਆ॥
ਏਹ ਚੂਰਮਾ ਹੈ ਹਥ ਮੇਰੇ। ਲਾਲਾਂ ਵਾਲੇ ਦੇ ਹਾਂ ਚੇਰੇ॥
ਸੁੱਖ ਲਿਆ ਸੀ ਇੱਕ ਦਿਹਾੜੇ। ਅੱਜ ਏਸ ਨੂੰ ਆਵਾਂ ਚਾਹੜੇ॥
ਕਹੋ ਤੁਸੀਂ ਕਿਆ ਕਹਿਨਾ ਮੈਨੂੰ। ਦੱਸ ਬੁਲਾਇਆ ਹਾਂ ਹੁਣ ਕੈਨੂੰ॥
ਦੇਹੁ ਸੁਣਾਇ ਫੇਰ ਮੈਂ ਜਾਵਾਂ। ਏਹ ਚੂਰਮਾਂ ਚਾਇ ਚੜ੍ਹਾਵਾਂ ॥ ੯੮॥

## ਗੁਰੂ ਦਾ ਸਿੰਘ

### ਦੋਹਿਰਾ

ਬੈਠ ਨਿਕੰਮਿਆਂ ਗੱਲ ਤੈਂ ਦਿੱਤੀ ਸਭ ਗਵਾਇ॥
ਮੇਰਾ ਤੈਨੂੰ ਦੇਖਕੇ ਡਾਢਾ ਦਿਲ ਦੁਖ ਪਾਇ॥ ੯੯॥

### ਚੌਪਈ

ਸੁਣ ਮੁੰਡਿਆ ਨਾ ਤੇਰਾ ਦੋਸ਼। ਬਾਪ ਤੁੱਧ ਦੇ ਖੋਈ ਹੋਸ਼॥
ਜਿਸ ਦੇ ਰੁਲਦੂ ਹੋਕੇ ਰੁਲਿਆ। ਜਾਇ ਸਖੀ ਸਰਵਰ ਪਰ ਭੁੱਲਿਆ॥

ਅਰ ਤੈਂ ਤਿਲਕੂ ਨਾਮ ਧਰਾਕੇ। ਕਿਆ ਜਸ ਲੀਤਾ ਤਿਲਕ ਲਗਾਕੇ॥
ਗੁਰ ਦੀ ਵੱਲੋਂ ਬੇਮੁਖ ਹੋਇਆ। ਜਨਮ ਕੁਮੱਤਾਂ ਅੰਦਰ ਖੋਇਆ॥
ਕਿਤਨੇ ਸਿੰਘ ਮਿਸਤਰੀ ਭਾਰੇ। ਚੰਗੇ ਬਣੇ ਜਿਨ੍ਹਾਂ ਰੁਜ਼ਗਾਰੇ॥
ਵੱਡੇ ਵੱਡੇ ਹੋਇ ਸਰਦਾਰ। ਘਰ ਵਿੱਚ ਬੈਠੇ ਕਰਨ ਬਹਾਰ॥
ਪਕੜ ਜਿਨ੍ਹਾਂ ਨੇ ਦੇਸ ਝੁਕਾਏ। ਆਕੜ ਖਾਂ ਭੀ ਚਾ ਨਿਵਾਏ॥
ਦਸਮ ਗੁਰੂ ਦੇ ਹਨ ਉਹ ਪਿਆਰੇ। ਸੁਪਨੇ ਵਿੱਚ ਨਾ ਪੀਰ ਚਿਤਾਰੇ॥
ਤੈਨੂੰ ਦੇਖ ਸ਼ਰਮ ਨਹੀਂ ਆਈ। ਰੁਲਦੂ ਵਾਲੀ ਚਾਲ ਸੁਹਾਈ॥
ਤੂੰ ਤਾਂ ਮੂਰਖ ਵਡਾ ਗੁਆਰ। ਜੋ ਹੈਂ ਹੁੰਦਾ ਪਿਆ ਖੁਆਰ॥
ਐਡੀ ਕੌਮ ਤੁਸਾਂ ਦੀ ਸਿਆਣੀ। ਦੁੱਧੋਂ ਕਰੇ ਵੱਖਰਾ ਪਾਣੀ॥
ਵੱਡੇ ਚਤੁਰ ਤੁਸਾਡੇ ਲੋਗ। ਸਭਨਾਂ ਵਿੱਚ ਸ਼ਲਾਘਾ ਜੋਗ॥
ਰਹਿਣ ਪਵਿਤ੍ਰ ਧਰਮ ਸੁਭਾਉ। ਭਲੇ ਕੰਮ ਦਾ ਰੱਖਣ ਚਾਉ॥
ਤੈਨੂੰ ਇਹ ਕੀ ਵੱਗੀ ਮਾਰ। ਜਿਸਤੇ ਹੋਇਆ ਵਡਾ ਗੁਵਾਰ॥
ਮੀਏਂ ਮੁਸਲਮਾਨ ਦਾ ਖਾਣਾ। ਢੋਵਣ ਲੱਗਾ ਹੋ ਕੇ ਸਿਆਣਾ॥
ਕਿਆ ਤੂੰ ਉਸ ਦਾ ਬਣਾ ਰਸੋਈਆ। ਲੱਗਾ ਖੂਬ ਪਕਾਉਨ ਧੋਈਆ॥
ਏਹੁ ਚੂਰਮਾ ਉਸਨੂੰ ਦੇਵੇਂ। ਕਹੁ ਮੁਰਦੇ ਤੇ ਫਿਰ ਕਿਆ ਲੇਵੇਂ॥
ਤੇਰੇ ਹੀ ਲੰਗਰ ਵਿੱਚ ਖਾਵੇ। ਹੋਰ ਪੀਰ ਨੂੰ ਹੱਥ ਨਾ ਆਵੇ॥
ਅਰ ਤੈਂ ਮੀਆਂ ਖੂਬ ਰਜਾਕੇ। ਕਿਆ ਲੀਤਾ ਇਹ ਅੰਨ ਗੁਵਾਕੇ॥
ਤੈਂ ਰੁਲਦੂ ਨੂੰ ਖੂਬ ਰੁਲਾਇਆ। ਛੱਡ ਬਾਪ ਨੂੰ ਪੀਰ ਰਜਾਇਆ॥
ਜੋ ਤੂੰ ਚੰਗੀ ਕਰਦਾ ਗੱਲ। ਬਾਪ ਰਜਾਇ ਲਵੇਂਦਾ ਭੱਲ॥
ਬੁੱਢਾ ਬਾਪ ਭੁੱਖ ਤੇ ਮਰਦਾ। ਸਰਵਰ ਹੇਤ ਚੂਰਮਾ ਕਰਦਾ॥
ਜੋ ਨਾ ਤੇਰੀ ਜ਼ਾਤ ਜਮਾਤ। ਅੰਗ ਸਾਕ ਨਾ ਪੁੱਛੇ ਬਾਤ॥
ਉਸ ਪਰ ਤਾਂ ਤੂੰ ਇਤਨਾ ਦਿਆਲ। ਜਾਂਦਾ ਭਰੀ ਚੂਰਮੇ ਥਾਲ॥
ਬਾਪ ਵਿਚਾਰਾ ਬੈਠਾ ਭੁੱਖਾ। ਅੰਨ ਨ ਦੇਵੇਂ ਰੁੱਖਾ ਸੁੱਖਾ॥
ਤਾਂ ਤੇ ਹੱਥ ਕੰਨ ਨੂੰ ਲਾਉ। ਇਸਨੂੰ ਲੈ ਕੇ ਘਰ ਨੂੰ ਜਾਉ॥
ਧਰੀਂ ਬਾਪ ਦੇ ਅੱਗੇ ਜਾਕੇ। ਦੇਊ ਅਸੀਸ ਏਸ ਨੂੰ ਖਾਕੇ॥
ਘਰ ਦਾ ਕੰਮ ਸਵਾਰੂ ਸਾਰਾ। ਦੱਸ ਪੀਰ ਕਿਆ ਕਰੂ ਤਿਹਾਰਾ॥
ਅਰ ਅੱਗੇ ਨੂੰ ਸਿੰਘ ਸਦਾਈਂ। ਨਾਲ ਬਾਪ ਨੂੰ ਚਾਇ ਸਜਾਈਂ॥
ਜਦ ਅੰਮ੍ਰਿਤ ਨੂੰ ਕਰਸੇਂ ਪਾਨ। ਆਪੇ ਛੱਡ ਜਾਏ ਸੁਲਤਾਨ॥
ਹੋਇ ਸੁਖੀ ਘਰ ਅੰਦਰ ਵੱਸੀਂ। ਪਾਗਲ ਵਾਂਗ ਨ ਐਵੇਂ ਨੱਸੀ॥੭੦॥

## ਸੁਲਤਾਨੀਆਂ

### ਦੋਹਿਰਾ

ਬਚਨ ਤੁਸਾਡਾ ਮੰਨਕੇ ਮੈਂ ਨਾ ਜਾਊਂ ਫੇਰ॥
ਇਹ ਖਾ ਲੇਵੋ ਚੂਰਮਾ ਰਤੀ ਨ ਲਾਵੋ ਦੇਰ॥ ੭੧॥

### ਚੌਪਈ

ਬਾਪੂ ਨੂੰ ਘਰ ਵਿੱਚ ਹੈ ਹੋਰ। ਖਾਵੇਗਾ ਜਿਤਨਾ ਹੈ ਜ਼ੋਰ॥
ਅਰ ਇਹ ਘਰ ਕੀ ਲੈ ਕੇ ਜਾਣਾ। ਖਾਇ ਲਵੋ ਜਿਤਨਾ ਮਨ ਭਾਣਾ॥
ਇਹ ਹੈ ਕੁੱਝ ਤੁਹਾਡਾ ਛਾਂਦਾ। ਜਿਸਤੇ ਹਾਂ ਅਟਕਾਇਆ ਜਾਂਦਾ॥
ਇਤਨਾ ਕਹਿਕੇ ਅੱਗੇ ਕਰਿਆ। ਦੇਖ ਸਿੱਖ ਇਹ ਬਚਨ ਉਚਰਿਆ॥੭੨॥

## ਗੁਰੂ ਦਾ ਸਿੰਘ

### ਦੋਹਿਰਾ

ਪਰੇ ਪਰੇ ਕਰ ਏਸਨੂੰ ਨੇੜੇ ਮੂਲ ਨ ਲਿਆਉ॥
ਨਜ਼ਰੋਂ ਪਰੇ ਲਜਾਇਕੇ ਕੁੱਤਿਆਂ ਨੂੰ ਚਾ ਪਾਉ॥ ੭੩॥

### ਚੌਪਈ

ਮੈਂ ਹਾਂ ਸਿੰਘ ਗੁਰੂ ਦਾ ਭਾਈ। ਤੂੰ ਹੈਂ ਕੋਈ ਵਡਾ ਸੁਦਾਈ॥
ਏਹ ਚੂਰਮਾ ਸਾਨੂੰ ਐਸਾ। ਮਹਾਂ ਮਲੀਨ ਅੰਨ ਹੋ ਜੈਸਾ॥
ਮੀਏਂ ਦਾ ਜਿਸ ਵਿੱਚ ਹੈ ਨਾਉਂ। ਉਸਦੇ ਮੈਂ ਨੇੜੇ ਨਹੀਂ ਜਾਉਂ॥
ਮਨ ਮਤੀਆਂ ਦਾ ਅੰਨ ਖਲਾਵੇਂ। ਤੂੰ ਸਿੰਘਾਂ ਨੂੰ ਦਾਗ ਲਗਾਵੇਂ॥
ਦੇਕੇ ਮੂਠ ਚੂਰਮਾ ਪਾਈਆ। ਲੱਗਾ ਹੈਂ ਕਰਨੇ ਤਨਖਾਹੀਆ॥
ਚੁੱਕ ਉਸੇ ਹਾਂਡੀ ਵਿੱਚ ਪਾਈਂ। ਐਵੇਂ ਧਰਮ ਨ ਕਿਤੇ ਗੁਆਈਂ॥ ੭੪॥

## ਸੁਲਤਾਨੀਆਂ

### ਦੋਹਿਰਾ

ਭੁੱਲ ਗਿਆ ਮੈ ਸਿੰਘ ਜੀ ਮੈਨੂੰ ਖਬਰ ਨ ਕਾਇ॥
ਸਾਡੇ ਹੱਥੋਂ ਗੁਰੂ ਦਾ ਸਿੰਘ ਨ ਕੋਈ ਖਾਇ॥ ੭੫॥

### ਚੌਪਈ

ਇਹ ਤਾਂ ਗੱਲ ਵੱਡੀ ਹੈ ਭਾਗੀ। ਮੈਂ ਅਗੇ ਨਾ ਕਦੇ ਵਿਚਾਗੀ॥

ਸਿੰਘ ਅਸਾਡਾ ਨਾਹੀਂ ਖਾਂਦੇ। ਸਾਨੂੰ ਨੀਚਾਂ ਨਾਲ ਰਲਾਂਦੇ॥
ਜਿੱਕੁਰ ਨੀਚ ਕਿਸੇ ਨੂੰ ਜਾਨਣ। ਤੇਹਾ ਸਾਨੂੰ ਸਿੰਘ ਪਛਾਨਣ॥
ਅਰ ਸੁਲਤਾਨ ਇਨ੍ਹਾਂ ਤੇ ਡਰਦਾ। ਇਨ ਕਾ ਵਾਲ ਨ ਵਿੰਗਾ ਕਰਦਾ॥
ਜਿਹੜਾ ਸਾਨੂੰ ਰੁਧ ਪੁਆਵੇ। ਓਹ ਸਿੰਘਾਂ ਤੇ ਨਸਿਆ ਜਾਵੇ॥
ਜੇ ਸਾਨੂੰ ਧਰਤੀ ਪਟਕਾਵੇ। ਸੋ ਸਿੰਘਾਂ ਅਗੇ ਲੁਕ ਜਾਵੇ॥
ਡਿੱਠੀ ਗੱਲ ਅਚੰਭੇ ਵਾਲੀ। ਹੈ ਸਿੰਘਾਂ ਦੀ ਰੀਤ ਨਿਰਾਲੀ॥
ਜੋ ਸੁਲਤਾਨੋਂ ਭੀ ਹਨ ਤਕੜੇ। ਸਾਡੇ ਵਾਗੂੰ ਇਨ੍ਹਾਂ ਨ ਪਕੜੇ॥
ਸਾਡੇ ਉੱਪਰ ਹੋਇ ਦਲੇਰ। ਟੱਬਰ ਨੂੰ ਹੀ ਲੈਂਦੇ ਘੇਰ॥
ਮੁੰਡੇ ਨੂੰ ਓਹ ਤਾਪ ਚੜ੍ਹਾਏ। ਕੁੜੀਆਂ ਦੀਆਂ ਅੱਖਾਂ ਦੁਖਵਾਏ॥
ਅੰਮਾਂ ਦਾ ਅੱਧਾ ਸਿਰ ਦੁਖਦਾ। ਬਾਪੂ ਡਰਦਾ ਸੁਖਾਂ ਸੁਖਦਾ॥
ਅਰ ਮੈਨੂੰ ਭੀ ਖੇਡ ਖਿਡਾਵੇ। ਸਿਰ ਨੂੰ ਡੌਰੂ ਵਾਂਗ ਹਿਲਾਵੇ॥
ਝਟਕਾ ਖਾਣ ਨਹੀਂ ਓਹ ਦੇਂਦਾ। ਜੇ ਖਾਵਾਂ ਤਾਂ ਬਦਲਾ ਲੈਂਦਾ॥
ਓਹੋ ਲਾਲਾਂ ਵਾਲਾ ਪੀਰ। ਸਿੰਘਾਂ ਅਗੇ ਧਰੇ ਨ ਧੀਰ॥
ਨਾਉਂ ਸੁਣੇ ਤੇ ਡਰਦਾ ਅੰਝ। ਸ਼ੇਰਾਂ ਅਗੇ ਜਿੱਕਰ ਮੰਝ॥
ਇਤਨਾ ਕਹਿਕੇ ਬੋਲਿਆ ਫੇਰ। ਭਈ ਖਾਲਸਾ ਜੀ ਹੁਣ ਦੇਰ॥
ਕਰੂੰ ਆਇ ਦਰਸ਼ਨ ਮੈਂ ਤੇਰਾ। ਪੂਰਣ ਭਾਗ ਹੋਇ ਜਦ ਮੇਰਾ॥
ਅਰ ਅੰਮ੍ਰਿਤ ਮੈਂ ਛਕੂੰ ਜ਼ਰੂਰ। ਏਸ ਬਖੇੜੇ ਤੋਂ ਹੋ ਦੂਰ॥
ਮੈਨੂੰ ਸਿੰਘ ਸਜਾਓ ਆਪ। ਅੱਛਾ ਹੈ ਜੇ ਮੰਨੇ ਬਾਪ॥
ਜੇ ਨਾ ਮੰਨੇ ਤਾਂ ਓਹ ਜਾਣੇ। ਕਿਉਂ ਗਲ ਪੈਣਾ ਅਸੀਂ ਧਿਗਾਣੇ॥
ਇਤਨਾ ਕਹਿਕੇ ਜਦ ਉਹ ਗਇਆ। ਭਾਣਾ ਇੱਕ ਹੋਰ ਤਦ ਭਯਾ॥
ਏਧਰ ਸਿੰਘ ਸੰਧਯਾ ਵੇਲੇ। ਹਸਤੀ ਵਾਂਗ ਮਸਤ ਹੋ ਪੇਲੇ॥
ਹੌਲੇ ਹੌਲੇ ਚਲਿਆ ਜਾਵੇ। ਏਧਰ ਓਧਰ ਨਜ਼ਰ ਦੁੜਾਵੇ॥
ਕਿਆ ਦੇਖੇ ਇੱਕ ਚਾਦਰ ਤਾਨ। ਧਰਤੀ ਪਰ ਸੌਂ ਗਿਆ ਅਜਾਨ।੭੬॥

## ਗੁਰੂ ਦਾ ਸਿੰਘ

### ਦੋਹਿਰਾ

ਦੇਖ ਓਸ ਨੂੰ ਤਰਸ ਕਰ ਜਾਕੇ ਲਿਆ ਉਠਾਲ।
ਲੱਗਾ ਪੁੱਛਣ ਵਾਰਤਾ ਅਪਣੇ ਕੋਲ ਬਠਾਲ॥ ੭੭॥

## ਚੌਪਈ

ਸੁਣ ਖਾਂ ਭਾਈ ਤੂੰ ਹੈਂ ਕੌਣ। ਆਇਆ ਧਰਤੀ ਉੱਪਰ ਸੌਣ॥
ਬੁੱਢਾ ਤੇਰਾ ਹਈ ਸਰੀਰ। ਐਥੇ ਕੰਡੇ ਚੁਭਨ ਕਰੀਰ॥
ਕਿਆ ਤੇਰੇ ਘਰ ਜਾਗਾ ਨਾਹੀਂ। ਯਾ ਨਾ ਸੌਦਾ ਟੱਬਰ ਮਾਹੀਂ॥
ਘਰਦਿਆਂ ਨੇ ਚਾ ਕੱਢਿਆ ਬਾਹਰ। ਫਿਰ ਤੈਂ ਕੀਤਾ ਕੁੱਝ ਨ ਆਹਰ॥
ਮੰਜਾ ਭੀ ਘਰ ਤੇ ਨਾ ਲਿੱਤਾ। ਯਾ ਨਾ ਤੈਨੂੰ ਘਰਦਿਆਂ ਦਿੱਤਾ॥
ਜਿਸ ਤੇ ਧਰਤੀ ਪਰ ਹੈਂ ਲੇਟਾ। ਅੱਛਾ ਨਾਹੀਂ ਤੇਰਾ ਬੇਟਾ॥
ਜਿਸ ਨੇ ਝੁੱਗੇ ਤੇ ਚਾ ਕੱਢਿਆ। ਜੀਵੰਦੜੇ ਦਾ ਫ਼ਸਤਾ ਵੱਢਿਆ॥
ਪਰ ਤੂੰ ਭੀ ਹੁਣ ਛੱਡ ਖਿਆਲ। ਚੱਲ ਘਰਾਂ ਨੂੰ ਸਾਡੇ ਨਾਲ॥
ਰੁੱਖਾਂ ਮਿੱਸਾ ਭੋਜਨ ਖਾਈਂ। ਘਰਦਿਆਂ ਵਲ ਮੂਲ ਨਾ ਜਾਈਂ॥
ਮੰਜਾ ਵਿੱਚ ਤਬੇਲੇ ਡਾਹ। ਰਹੁ ਜਿਕਰ ਭਲਿਆਂ ਦਾ ਰਾਹੁ॥ ੭੮॥

## ਸੁਲਤਾਨੀਆਂ

### ਦੋਹਿਰਾ

ਧੰਨ ਸਿੰਘ ਜੀ ਤੁਸੀਂ ਹੋ ਵਧੇ ਤੁਸਾਂ ਪਰਤਾਪ॥
ਲੋਗ ਗਰੀਬਾਂ ਦੇ ਤੁਸੀਂ ਹੋਗਏ ਮਾਈ ਬਾਪ॥ ੭੯॥

### ਚੌਪਈ

ਘਰ ਦਾ ਕੋਈ ਨ ਮੈਨੂੰ ਲੜਿਆ। ਮੈਂ ਹਾਂ ਹੋਰ ਉਪਾਧੀ ਫੜਿਆ॥
ਚੌਕੀ ਸੁਖ ਪੀਰ ਦੀ ਲੀਤੀ। ਅੱਜ ਤੀਕ ਨਾ ਪੂਰੀ ਕੀਤੀ॥
ਜਿਸ ਪਰ ਅੱਜ ਸਮਾਂ ਮੈਂ ਪਾਇਆ। ਐਥੇ ਚੌਕੀ ਭਰਨੇ ਆਇਆ॥
ਕਰੀਂ ਸੁੱਖਨਾ ਪੂਰੀ ਅੱਜ। ਪੀਰ ਲਊ ਪੜਦੇ ਸਭ ਕੱਜ॥
ਤਾਂਤੇ ਆਪ ਘਰਾਂ ਨੂੰ ਜਾਓ। ਮੇਰੇ ਪਰ ਨਾ ਕੁਝ ਘਬਰਾਓ॥
ਉੱਠ ਸਵੇਰੇ ਘਰ ਨੂੰ ਜਾਊਂ। ਡੰਗਰ ਵੱਛੇ ਨੀਰਾ ਪਾਊਂ॥
ਹੈ ਸੁਲਤਾਨੀ ਮੇਰਾ ਨਾਉਂ। ਪੁੱਠੇ ਵੇਹੜੇ ਸਾਡਾ ਥਾਉਂ॥
ਅੱਖੀਂ ਨੇਬ ਹਾਂ ਜਾਤੋਂ ਹੁੰਦੇ। ਜਿਨ ਨੇ ਕਈ ਗੁੰਦਨੇ ਗੁੰਦੇ॥ ੮੦॥

## ਗੁਰੂ ਦਾ ਸਿੰਘ

### ਦੋਹਿਰਾ

ਧੌਲੀ ਦਾੜ੍ਹੀ ਤੁਧ ਦੀ ਹੋਈ ਧੁੱਪਾਂ ਨਾਲ।

ਹੋਇ ਸਿਆਣਾ ਜਿਸਨੇ ਟੁੱਟੀ ਦਿੱਤੀ ਗਾਲ॥੯੧॥

ਚੌਪਈ

ਦੇਖਣ ਨੂੰ ਤਾਂ ਭਲਾ ਦਿਸਾਵੇਂ। ਭੁੱਟ ਭੁੱਟ ਬਾਤਾਂ ਸਮਝਾਵੇਂ॥
ਪਰ ਕਿਆ ਅਕਲ ਖੂਹ ਵਿੱਚ ਪਾਈ। ਸਿਆਣਾ ਹੋਕੇ ਬਣੇ ਸੁਦਾਈ॥
ਆਖਣ ਨੂੰ ਹਿੰਦੂ ਕਹਿਲਾਵੇਂ। ਮੁਸਲਮਾਨ ਦੇ ਪੈਰ ਪੁਜਾਵੇਂ॥
ਜਿਸਨੇ ਧਰਤੀ ਪਰ ਲਿਟਵਾਇਆ। ਮੰਜਾ ਭੀ ਨਾ ਲੈਣਾ ਪਾਇਆ॥
ਮੁਰਦੇ ਵਾਂਗ ਲੇਟਦਾ ਪਾਜ਼ੀ। ਧਰਤੀ ਉੱਪਰ ਹੋ ਕੇ ਰਾਜ਼ੀ॥
ਇਸ ਗਰਮੀ ਦੇ ਮੌਸਮ ਵਿੱਚ। ਆਕੇ ਐਥੇ ਹੋਇਆ ਜਿੱਚ॥
ਕੰਨ ਖਜੂਰਾ ਨਿਕਲ ਆਵੇ। ਤੇਰੇ ਕੰਨ ਵਿੱਚ ਵੜ ਜਾਵੇ॥
ਮਰ ਜਾਵੇ ਇਸ ਦੁਖ ਦੇ ਨਾਲ। ਦੇਖੇ ਫੇਰ ਪੀਰ ਦਾ ਹਾਲ॥
ਸੱਪ ਸਲੂਪੀ ਨਿਕਲੇ ਕੋਈ। ਤੇਰੇ ਹੇਠ ਆਇਕੇ ਕੋਈ॥
ਮਾਰੇ ਡੰਗ ਤੇਗ ਦੇ ਸਾਨੀ। ਆਵੇ ਯਾਦ ਤਦੋਂ ਤੁਧ ਨਾਨੀ॥
ਯਾ ਆ ਚੋਰ ਕਪੱੜੇ ਲਾਹੁਣ। ਗਿੱਦੜ ਵਾਂਗ ਇਕੱਲਾ ਫਾਹੁਨ॥
ਡਾਂਗਾਂ ਦੀ ਓਹ ਕਰਕੇ ਮਾਰ। ਲੀੜੇ ਲੇਵਨ ਤੁਰਤ ਉਤਾਰ॥
ਨੰਗ ਧੜੰਗਾ ਜਦ ਹੋ ਜਾਵੇਂ। ਵਾਂਗ ਭੂਤਨੇ ਘਰ ਨੂੰ ਆਵੇਂ॥
ਦੇਹ ਹਸਨ ਨਗਰੀ ਦੇ ਲੋਗ। ਤੇਰੇ ਭਾ ਦਾ ਵਰਤੇ ਸੋਗ॥
ਫਿਰ ਕਿੱਥੇ ਤੇਰਾ ਸੁਲਤਾਨ। ਆਊਗਾ ਉਸ ਵਕਤ ਛੁਡਾਣ॥
ਚਲ ਲੰਮਾ ਐਥੇ ਕਿਉਂ ਪੈਂਦਾ। ਇਸ ਦੇਹੀ ਤੇ ਬਦਲਾ ਲੈਂਦਾ॥
ਏਹੋ ਜੇਹਾ ਪੀਰ ਨ ਮੰਨ। ਸਗੋਂ ਭਾਂਡਾ ਇਸਦਾ ਭੰਨ॥
ਅਰ ਲੋਕਾਂ ਨੂੰ ਚਾ ਸਮਝਾਈਂ। ਸਰਵਰ ਦੇ ਨੇੜੇ ਨਾ ਜਾਈਂ॥
ਅਰ ਜੇ ਤੈਨੂੰ ਉਸਦਾ ਡਰ ਹੈ। ਨਹੀਂ ਮੰਨਦਾ ਤੇਰਾ ਘਰ ਹੈ॥
ਤਾਂ ਤੂੰ ਸਿੰਘ ਗੁਰ ਦਾ ਹੋਕੇ। ਬੈਠ ਨਸੰਗ ਪੀਰ ਡਰ ਖੋਕੇ॥ ੯੨॥

ਦੋਹਿਰਾ

ਸੁਣਕੇ ਤੇ ਇਸ ਗੱਲ ਨੂੰ ਸ਼ਰਮ ਗਿਆ ਉਹ ਆਪ ॥
ਪਰ ਡਰਦਾ ਨਾ ਉੱਠਿਆ ਚੜ੍ਹ ਨਾ ਜਾਵੇ ਤਾਪ॥ ੯੩॥

ਚੌਪਈ

ਡਰਦੇ ਡਰਦੇ ਏਹ ਸੁਣਾਈ। ਸੱਤ ਬਚਨ ਜੀ ਜੋ ਫੁਰਮਾਈ॥

ਕਰਾਂ ਹੋਇਕੇ ਖੂਬ ਦਲੇਰ। ਚੌਂਕੀ ਭਰੂੰ ਨ ਮੁੜਕੇ ਫੇਰ॥
ਪਰ ਮੈਂ ਅਜ ਨਹੀਂ ਘਰ ਜਾਂਦਾ। ਚੁੱਕ ਬਿਸਤਰਾ ਅਪਣਾ ਆਂਦਾ॥
ਕਦੇ ਕਦੇ ਮਿਲਦੇ ਹੀ ਰਹਿਣਾ। ਉਪਦੇਸ਼ ਭਲਾਈ ਦਾ ਹੀ ਕਹਿਣਾ॥
ਮਨ ਵਿੱਚ ਤਾਂ ਮੇਰੇ ਹੈ ਚਾਉ। ਬਣੂੰ ਸਿੱਖ ਜਾਂ ਲੱਗੂ ਦਾਉ॥
ਪਰ ਮੇਰਾ ਟੱਬਰ ਜੋ ਸਾਰਾ। ਪੰਜ ਪੀਰੀਆ ਹਈ ਨਿਕਾਰਾ॥
ਝਗੜ ਰਗੜ ਕੇ ਏਧਰ ਲਿਆਊਂ। ਸਭ ਨੂੰ ਅੰਮ੍ਰਿਤ ਚਾਇ ਛਕਾਊਂ॥੯੪॥

## ਸੁਲਤਾਨੀਏਂ ਸਿੱਖਾਂ ਦਾ ਸੰਗ

### ਦੋਹਿਰਾ

ਇਤਨੇ ਵਿੱਚ ਹੀ ਆਇਆ ਤੁਰਦਾ ਇੱਕ ਵਹੀਰ॥
ਪੈਰੀਂ ਛਾਲੇ ਪੈ ਗਏ ਥੱਕੇ ਸੱਭ ਸਰੀਰ॥ ੯੫॥

### ਚੌਪਈ

ਸਿਰ ਉੱਪਰ ਅਰ ਪਿੱਠਾਂ ਲਾਲ। ਧਰੀ ਗਠੜੀਆਂ ਮੰਦਾ ਹਾਲ॥
ਪੈਰਾਂ ਦੀ ਮਿੱਟੀ ਉਡ ਸਾਰੀ। ਸਿਰ ਵਿੱਚ ਪਈ ਅਕਲ ਸਭ ਮਾਰੀ॥
ਲੱਗੇ ਪੁੱਛਣ ਕੋਈ ਟਕਾਣਾ। ਰਾਤ ਵਸੇਰਾ ਹੈ ਕਰ ਜਾਣਾ॥
ਜਦ ਇਹ ਗੱਲ ਸਿੰਘ ਸੁਣ ਲਈ। ਤਦੋਂ ਅਵਾਜ਼ ਉਸਨੇ ਦਈ॥
ਕਹੀ ਚਲੇ ਐਧਰ ਨੂੰ ਆਵੋ। ਅੰਧੇਰੇ ਵਿੱਚ ਨਾ ਸਿਰ ਟਕਰਾਵੋ॥
ਇਤਨਾ ਸੁਣਕੇ ਜਦ ਉਹ ਆਏ। ਸਿੰਘ ਆਪਣੇ ਨਾਲ ਲਿਆਏ॥
ਵਿੱਚ ਤਬੇਲੇ ਡੇਰਾ ਦਿੱਤਾ। ਪਿੱਛੇ ਭੇਦ ਉਨ੍ਹਾਂ ਦਾ ਲਿੱਤਾ॥ ੯੬॥

### ਦੋਹਿਰਾ

ਕਿਥੋਂ ਆਏ ਹੋ ਤੁਸੀਂ ਅਰ ਜਾਓ ਕਿਤ ਓਰ।
ਅੱਧੀ ਰਾਤੀਂ ਫਿਰ ਰਹੇ ਜਿੱਕਰ ਕਾਲੇ ਚੋਰ॥ ੯੭॥

### ਚੌਪਈ

ਖੁੱਚੀਂ ਘੱਟਾ ਛਾਣਿਆਂ ਤੁੱਧ। ਆਪਨੇ ਤਨ ਦੀ ਨਾਹੀਂ ਸੁੱਧ॥

ਭਾਰ ਗਠੜੀਆਂ ਦਾ ਨਾ ਥੋੜ੍ਹਾ। ਜਿਸਨੇ ਸਿਰ ਮੋਢਾ ਹੈ ਤੋੜ੍ਹਾ॥
ਕਿੱਥੋਂ ਦੀ ਹੈ ਕਰੀ ਤਿਆਰੀ। ਉੱਜੜ ਚੱਲੇ ਵਾਂਗ ਬਿਗਾਰੀ॥
ਅਰ ਇਹ ਇੱਕ ਭਰਾਈ ਬੱਗਾ। ਲਾਵੇ ਖੂਬ ਢੋਲ ਨੂੰ ਡੱਗਾ॥
ਕਿਆ ਹੈ ਛਿੰਝ ਤੁਸਾਂ ਨੇ ਪਾਈ। ਮਾਲੀ ਉਪਰ ਕਰੀ ਚੜ੍ਹਾਈ॥
ਸੱਚੋ ਸੱਚ ਸੁਣਾਵੋ ਸਾਰਾ। ਇਹ ਕਿਆ ਕੀਤਾ ਹੈ ਵਰਤਾਰਾ॥
ਨਾਲ ਤੀਵੀਆਂ ਮਾਰੀ ਝੁੰਮ। ਰਹੀਆਂ ਬੈਠ ਹੋਇਕੇ ਗੁੰਮ॥
ਇਹਨਾਂ ਨੂੰ ਕਿਉਂ ਘਰ ਤੇ ਆਂਦਾ। ਓਥੇ ਰਿਹਾ ਨ ਸੀ ਕਿਆ ਜਾਂਦਾ॥੮੮॥

### ਸੁਲਤਾਨੀਏ

### ਦੋਹਿਰਾ

ਸੁਣੋ ਸਿੰਘ ਜੀ ਬੇਨਤੀ ਕੇ ਥਕੇਵੇਂ ਤੰਗ॥
ਅਸੀਂ ਸਭੇ ਮਿਲਕੇ ਚਲੇ ਲਾਲਾਂ ਵਾਲੇ ਸੰਗ॥ ੮੯॥

### ਚੌਪਈ

ਪੀਰ ਭਾਈ ਹਾਂ ਸਾਰੇ ਕੱਠੇ। ਸਰਵਰ ਦੇ ਪੂਜਣ ਨੂੰ ਨੱਠੇ॥
ਇਹ ਨਾਰਾਂ ਜੋ ਸਾਡੇ ਨਾਲ। ਪੀਰ ਭੈਣਾਂ ਹਨ ਸਾਡੀ ਭਾਲ॥
ਸੁਖਾਂ ਸੁਖ ਲਈਆਂ ਸਨ ਬਹਿਕੇ। ਪੂਰੀ ਕਰੀਏ ਦੁਖ ਸੁਖ ਸਹਿਕੇ॥
ਨਹੀਂ ਪੀਰ ਜਦ ਗੁੱਸੇ ਹੋਊ। ਸਾਨੂੰ ਜੜ੍ਹਾਂ ਮੂਲ ਤੇ ਖੋਊ॥
ਮੁੰਡੇ ਧੀਆਂ ਡੰਗਰ ਮਾਰੂ। ਵਸਦਿਆਂ ਦੇ ਘਰ ਚਾਇ ਉਜਾੜੂ॥
ਇਸ ਡਰ ਸਭੇ ਨਗਾਹੇ ਚੱਲੇ। ਲੰਮੇਂ ਸਭਨਾਂ ਰਸਤੇ ਮੱਲੇ॥੯੦॥

### ਗੁਰੂ ਦਾ ਸਿੰਘ

### ਦੋਹਿਰਾ

ਇਹ ਤਾਂ ਤੁਸੀਂ ਹਰਾਨਗੀ ਦਿੱਤੀ ਮੈਨੂੰ ਲਾਇ॥
ਲਾਲਾਂ ਵਾਲੇ ਪੀਰ ਦੀ ਗਲ ਪਾ ਲਈ ਬਲਾਇ॥ ੯੧॥

### ਚੌਪਈ

ਸਿਰੀਂ ਤੁਹਾਡੇ ਦਿੱਸਨ ਕੇਸ। ਸਿੱਖਾਂ ਵਾਲਾ ਚੰਗਾ ਭੇਸ॥

ਫਿਰ ਕਿਆ ਭੁੱਲ ਤੁਸਾਂ ਨੂੰ ਵੱਗੀ। ਭੈੜੀ ਵਾਉ ਤੁਸਾਂ ਨੂੰ ਲਗੀ॥
ਸ਼ਕਲੋਂ ਚੰਗੇ ਦਿੱਸੋ ਸਾਰੇ। ਅਕਲੋਂ ਦੂਜੇ ਅਹਮਕ ਭਾਰੇ॥
ਜਾਣ ਲਿਆ ਅਸਲੀ ਹੋ ਫੱਕੜ। ਆਪ ਮੁਹਾਰੇ ਜਾਂਦੇ ਧੱਕੜ॥
ਗੁਰ ਦੀ ਸ਼ਰਨ ਤਿਆਗੀ ਭੈੜੇ। ਔਝੜ ਰਸਤੇ ਪਏ ਅਵੈੜੇ॥
ਕਹੋ ਪੀਰ ਜੇ ਗੁੱਸੇ ਹੋਊ। ਸਾਨੂੰ ਜੜ੍ਹਾਂ ਮੂਲ ਤੇ ਖੋਊ?
ਧ੍ਰਿਗ ਅਕਲ ਦਿਸਦੀ ਹੈ ਭਾਈ। ਹੋ ਦੁਆਬੇ ਦੇ ਲੋਗ ਸੁਦਾਈ॥
ਯਾ ਮਲਵਈ ਅਕਲ ਤੇ ਖਾਲੀ। ਮੈਨ ਦੁਆਬੀਏ ਪਏ ਕੁਚਾਲੀ॥
ਜਿਸ ਤੇ ਬੁਜ਼ਦਿਲ ਹੋ ਕਮਜੋਰ। ਸਰਵਰ ਦੇ ਬਣ ਬੈਠੇ ਢੋਰ॥
ਗਿਰਦੇ ਜੋ ਹਨ ਸਿੰਘ ਤੁਮਾਰੇ। ਦੇਸ ਵਿੱਚ ਕਿਆ ਰਹੇਂ ਸੁਖਾਰੇ॥
ਨਹੀਂ ਸੁਲਤਾਨ ਉਨ੍ਹਾਂ ਨੂੰ ਛੇੜੇ। ਡਰਦਾ ਮੂਲ ਨ ਆਵੇ ਨੇੜੇ॥੯੨॥

ਦੋਹਿਰਾ

ਤੁੱਧ ਜਿਹਾ ਨਾ ਦੇਖਿਯਾ ਜਗ ਵਿੱਚ ਕੋਈ ਊਤ॥
ਆਇ ਜਿਨਾਂ ਸਿਰ ਚੜ੍ਹ ਗਿਆ ਸਰਵਰ ਵਾਲਾ ਭੂਤ॥ ੯੩॥

ਚੌਪਈ

ਜਾਓ ਉੱਠ ਸਵੇਰੇ ਘਰ ਤੇ । ਕਿਉਂ ਚੱਲੇ ਮੰਨਣ ਹੋ ਡਰ ਤੇ॥
ਲਵੋ ਤੁਹਾਨੂੰ ਸਿੱਖ ਸਿਜਾਵਾਂ। ਸਰਵਰ ਵਾਲੀ ਅਲਖ ਚੁਕਾਵਾਂ॥
ਜਿਸ ਤੇ ਮੂਲ ਨ ਨੇੜੇ ਆਊ। ਤੀਰ ਦੇਖ ਜਿਉਂ ਕਾਗ ਉਡਾਊ॥
ਸਿੰਘਾਂ ਵਾਲੇ ਬੋਲੇ ਬੋਲੇ। ਰਹਿਣੇ ਗਾਉਂਦੇ ਹਸਦੇ ਢੋਲੇ॥
ਸੋ ਇਲਾਜ ਇਹ ਹੈ ਸੁਣ ਪਿਆਰੇ। ਦੇਸ ਤੁਸਾਂ ਵਿੱਚ ਜੋ ਗੁਰਦੁਆਰੇ॥
ਅੰਮ੍ਰਿਤ ਛਕੋ ਉਹਨਾਂ ਵਿੱਚ ਜਾ ਕੇ । ਜੈਕਾਰੇ ਘਰ ਜਾਹੁ ਗਜਾਕੇ॥
ਪਹਿਲੇ ਮੋਗੇ ਪਾਸ ਪਧਾਰੋ। ਅਪਣੇ ਮਨ ਨੂੰ ਚਾਇ ਸੁਧਾਰੋ॥
ਭਾਈ ਕੀ ਡਰੌਲੀ ਨਾਉਂ। ਉਸ ਜਾਗਾ ਇੱਕ ਅਹੇ ਗਰਾਉਂ॥
ਜਿੱਥੇ ਬਣਦੇ ਸਿੰਘ ਬਹਾਦਰ। ਲੈਣ ਬੁਲਾਇ ਤੁਸਾਂ ਕਰ ਆਦਰ॥
ਉਸ ਨਗਰੀ ਮੇਂ ਬਹੁ-ਗੁਰਦੁਆਰੇ। ਨਾਲ ਨਸ਼ਾਨਾਂ ਵਜਨ ਨਗਾਰੇ॥
ਜਾਇ ਛਕੋ ਅੰਮ੍ਰਿਤ ਤਿਨ ਮਾਹੀਂ। ਫੇਰ ਪੀਰ ਛੇੜੇਗਾ ਨਾਹੀਂ ॥੯੪॥

## ਦੋਹਿਰਾ

ਖਰਚ ਕਰਨ ਜੇ ਚਾਹੁੰਦੇ ਕਰੋ ਟਹਿਲ ਉਸ ਜਾਇ॥
ਮਸਤਾਨੇ ਗੁਰ ਦੁਆਰਿਆਂ ਦੇਵੋ ਠੀਕ ਬਣਾਇ॥ ੯੫॥

## ਚੌਪਈ

ਫੇਰ ਜਾਉ ਮਹਿਰਾਜ ਮਝਾਗੀ। ਪੰਡ ਉਤਾਰ ਪੀਰ ਦੀ ਭਾਗੀ॥
ਦਰਸ਼ਨ ਕਰੋ ਗੁਰੂ ਸਰ ਕੇਰਾ। ਜਿੱਥੇ ਛੇਵੇਂ ਗੁਰ ਦਾ ਡੇਰਾ॥
ਰਹਿਣ ਸਿੱਘ ਜਿਸ ਵਿੱਚ ਗੁਰ ਪਿਆਰੇ। ਛਕੋ ਜਾਇ ਅੰਮ੍ਰਿਤ ਤੁਮ ਸਾਰੇ॥
ਜਿਸਤੇ ਮੀਆਂ ਜੋ ਸੁਲਤਾਨ। ਨੱਸੂ ਲੈਕੇ ਆਪਣੇ ਪ੍ਰਾਨ॥
ਨਹੀਂ ਜੀਵੰਦਾ ਮੁੱਖ ਦਿਖਾਊ। ਮੁੰਡੇ ਕੁੜੀਆਂ ਨੂੰ ਨਹਿ ਖਾਊ॥
ਸੱਤ ਸਿਰੀ ਅਕਾਲ ਗਜਾਕੇ। ਜਾਓ ਘਰ ਸੁਲਤਾਨ ਭਜਾਕੇ॥
ਇਸਦੀ ਛੱਟੀ ਚਾਇ ਉਤਾਰੋ। ਸਿੰਘਾਂ ਵਾਲਾ ਫਿਰ ਬਲ ਧਾਰੋ॥
ਫੇਰ ਮੁਕਤਸਰ ਦੇ ਗੁਰਦੁਆਰੇ। ਯੁਧ ਕਰੇ ਸਤਿਗੁਰ ਜਿਹ ਭਾਰੇ॥
ਜਾਓ ਉਸ ਦਰਬਾਰ ਮਝਾਗੀ। ਜਾਵੇ ਕਾਣ ਪੀਰ ਦੀ ਸਾਗੀ॥
ਛਡ ਸਖੀ ਸਰਵਰ ਦੇ ਪੱਲੇ। ਗੁਰ ਸਰਨੀ ਪੈ ਰਹੋ ਸੁਖੱਲੇ॥
ਖੰਡੇ ਦਾ ਅੰਮ੍ਰਿਤ ਕਰ ਪਾਨ। ਸੁਖੀ ਕਰੋ ਅਪਣੇ ਸਭ ਪ੍ਰਾਨ॥
ਹੋਰ ਦਮਦਮੇ ਦੇ ਜੋ ਵਾਸੀ। ਕਰੋ ਸਖੀ ਸਰਵਰ ਨੂੰ ਹਾਸੀ॥
ਕਹੋ ਜਾਹ ਮੀਆਂ ਜੀ ਐਥੋਂ। ਸਾਨੂੰ ਕੁੱਝ ਨ ਲੈਣਾ ਤੈਥੋਂ॥
ਅਸੀਂ ਸਿੰਘ ਗੁਰ ਦੇ ਹਾਂ ਪੱਕੇ। ਤੈਨੂੰ ਕਢੇ ਦੇ ਕਰ ਧੱਕੇ॥
ਮੁੜ ਕੇ ਫੇਰ ਨ ਐਥੇ ਆਈਂ। ਨਾਤ੍ਰ ਖੋਵੇਂ ਜਾਨ ਅਜਾਈਂ॥
ਅਸੀਂ ਗੁਰੂ ਦਾ ਅੰਮ੍ਰਿਤ ਪੀਆ! ਤੇਰਾ ਦੀਵਾ ਵੱਟੀ ਕੀਆ॥
ਇਤਨਾ ਕਹਿਕੇ ਦੇਵੋ ਤੋਰ। ਐਊ ਨੱਸੂ ਜਿਉਂ ਦਿਨ ਦੇ ਚੋਰ॥
ਐਸੇ ਕਈ ਹੋਰ ਗੁਰਦੁਆਰੇ। ਦੇਸ ਮਾਲਵੇ ਵਿੱਚ ਅਪਾਰੇ॥
ਪੁਨਹਿ ਨਗਰ ਦੀ ਜੋ ਧਰਮਸਾਲਾ। ਗੁਰੂ ਗੰਥ ਜਿਸ ਮਾਹਿੰ ਵਿਸਾਲਾ॥
ਸਿੰਘ ਭੁਜੰਗੀ ਜਿਥੇ ਰਹਿੰਦੇ। ਗੁਰ ਦੀ ਬਾਣੀ ਮੁਖ ਤੇ ਕਹਿੰਦੇ॥
ਅੰਮ੍ਰਿਤ ਛਕੋ ਇਨ੍ਹਾਂ ਦੇ ਪਾਸ। ਗੁਰ ਅਗੇ ਕਰੀਓ ਅਰਦਾਸ॥
ਹੇ ਸਤਿਗੁਰ ਤੈਂ ਲਏ ਬਚਾਇ। ਦਿੱਤਾ ਸਿਦਕ ਅਸਾਂ ਮਨ ਪਾਇ॥੯੬॥

## ਦਵੈਯਾ

ਇਸ ਕਾਰਜ ਦੇ ਕੀਤਿਆਂ ਭਾਈ ਸਰਵਰ ਮੁੜ ਨਾ ਆਵੇ॥
ਸੁਪਨੇ ਦੇ ਵਿੱਚ ਭੁਲ ਕਦੇ ਨਾ ਅਪਣਾ ਮੁੱਖ ਦਿਖਾਵੇ॥
ਘੋੜਾ ਬੈਲ ਊਠਨੀ ਗਊਆਂ ਮੁੰਡੇ ਕੁੜੀਆਂ ਸਾਰੇ॥
ਆ ਕੇ ਕਦੇ ਦੁਖਾਵੇਗਾ ਤਾਂ ਜ਼ੁੰਮਾਂ ਮੇਰਾ ਪਿਆਰੇ॥ ੯੭॥

## ਦੋਹਿਰਾ

ਮੈਨ ਦੁਆਬੇ ਵਾਲਿਓ ਕਿਉਂ ਖੋਈ ਹੈ ਮੱਤ।
ਮੁਰਦੇ ਸਾਰੇ ਹੋ ਗਏ ਖਾ ਸੱਠੀ ਦਾ ਭੱਤ॥ ੯੮॥

## ਚੌਪਈ

ਜਾਓ ਘਰੀਂ ਨ ਭਟਕੋ ਐਵੇਂ। ਕਿਆ ਵਰ ਸਰਵਰ ਕੋਲੋਂ ਲੈਵੇਂ॥
ਦੇਖੋ ਦੇਸ ਤੁਹਾਡੇ ਅੰਦਰ। ਬਨੇ ਗੁਰੂ ਦੇ ਕੈਸੇ ਮੰਦਰ॥
ਓਥੇ ਅੰਮ੍ਰਿਤ ਛਕੋ ਨਿਸੰਗ। ਪੀਰ ਨ ਮੁੜਕੇ ਕਰਸੀ ਤੰਗ॥
ਜਾ ਚਮਕੌਰ ਦੌਰ ਕਰ ਸਾਰੇ। ਸਰਨ ਪਰੌ ਸਤਿਗੁਰ ਕੀ ਪਿਆਰੇ॥
ਫੇਰ ਫਤਿਹਗੜ੍ਹ ਦੇਖੋ ਜਾਈ। ਸਰਹੰਦ ਬਾਉਨੀ ਖੇਹ ਰੁਲਾਈ॥
ਇੱਟ ਇੱਟ ਜਿਨ ਚਾਇ ਉਖੇੜੀ। ਤੁਰਕਾਂ ਦੀ ਚਾ ਡੋਬੀ ਬੇੜੀ॥
ਉਸ ਗੁਰਦੁਆਰੇ ਅੰਮ੍ਰਿਤ ਪੀਵੋ। ਨਿਰਭੈ ਹੋ ਕਰ ਜਗ ਮਹਿ ਜੀਵੋ॥
ਨਾ ਸੁਲਤਾਨ ਕਦੇ ਮੁੜ ਆਊ। ਪੀਰ ਖਾਨਿਆਂ ਨੂੰ ਛੱਡ ਜਾਊ॥
ਦੇਖ ਲੇਹੁ ਅਜ਼ਮਾਇਸ਼ ਕਰਕੇ। ਕਿਉਂ ਬੈਠੇ ਹੋ ਐਵੇਂ ਡਰਕੇ॥
ਡਰਿਆਂ ਨੂੰ ਨਾ ਛੱਡੂ ਭਾਈ। ਗੰਢਿਆਂ ਵਾਂਗਰ ਲਊ ਚਬਾਈ॥
ਜੇਕਰ ਤੁਸੀਂ ਸਿੰਘ ਬਣ ਗਏ। ਦਸਵੇਂ ਗੁਰ ਦੀ ਸਰਨੀ ਪਏ॥
ਫਿਰ ਮੁੜ ਮੁਸ਼ਕ ਪੀਰ ਨਹਿ ਲੇਊ। ਚੁਪਕਾ ਛੱਡ ਦੇਸ ਨੂੰ ਦੇਊ॥
ਜੇ ਮੁੜ ਕੇ ਉਹ ਆਵੇ ਯਾਰ। ਤਾਂ ਮੈਂ ਉਸਦਾ ਜ਼ਿੰਮੇਵਾਰ॥ ੯੯॥

## ਦੋਹਿਰਾ

ਕਾਲੀ ਕੰਬਲ ਵਾਲਿਓ ਡੋਬਿਆ ਤੁਸੀਂ ਦੁਆਬ॥
ਮੁਸਲਮਾਨ ਇੱਕ ਪੀਰ ਦੇ ਪਿੱਛੇ ਭਏ ਖਰਾਬ॥ ੧੦੦॥

## ਚੌਪਈ

ਸੁਣੀ ਨਿਗਾਹੀਏ ਤੈਂ ਇਹ ਗੱਲ। ਲਈ ਪੀਰ ਤੇ ਕਿਆ ਹੈ ਭੱਲ॥
ਦੱਸ ਪੀਰ ਦੀ ਕੁਝ ਕਰਤੂਤ। ਜਿਸ ਪਰ ਹੈਂ ਤੂੰ ਭੁੱਲਿਆ ਊਤ॥੧੦੧॥

## ਦੁਆਬੇ ਦੇ ਸੁਲਤਾਨੀਏਂ

## ਦੋਹਿਰਾ

ਲਾਲਾਂ ਵਾਲੇ ਪੀਰ ਦੀ ਕਰਾਮਾਤ ਦਾ ਅੰਤ।
ਕਿਨੇ ਨ ਪਾਇਆ ਸਿੰਘ ਜੀ ਹੋਇ ਸਾਧ ਯਾ ਸੰਤ॥ ੧੦੨॥

## ਚੌਪਈ

ਆਖਣ ਉਸਦੀ ਇੱਕ ਕਹਾਣੀ। ਜੋ ਸਰਵਰ ਦੇ ਹੈਨ ਪਰਾਣੀ॥
ਚਾਰ ਭਰਾਉ ਓਸਦੇ ਹੋਰ। ਕਰਦੇ ਰਹਿਣ ਹਿੱਕ ਦਾ ਜ਼ੋਰ॥
ਵੰਡ ਜ਼ਮੀਨ ਉਨ੍ਹਾਂ ਨੇ ਦਿਤੀ। ਚੰਗੀ ਆਪ ਸਾਂਭ ਜਿਨ ਲਿੱਤੀ॥
ਜੋ ਖਰਾਬ ਸੀ ਢੇਰ ਰਹਾਈ। ਸੋ ਸਰਵਰ ਦੇ ਹਿੱਸੇ ਆਈ॥
ਪਰ ਜਦ ਪੈਲੀ ਬੀਜੀ ਸਾਰੀ। ਜੰਮ ਪਈ ਤਦ ਇਤਨੀ ਭਾਰੀ॥
ਸਭਨਾਂ ਭਾਈਆਂ ਕੋਲੋਂ ਦਾਣੇ। ਬਹੁਤੇ ਉਸਦੇ ਹੋਏ ਜਾਣੇ॥
ਜਦ ਭਾਈਆਂ ਨੇ ਦੇਖਿਆ ਏਹ। ਮਿਲ ਗਏ ਸਾਰੇ ਅੰਦਰ ਖੇਹ॥
ਫਿਰ ਤਿਹ ਚਾਲਾ ਹੋਰ ਬਣਾਇਆ। ਮੰਗਤਿਆਂ ਤਦ ਸੱਦ ਬੁਲਾਇਆ॥
ਕਹੀ ਜਾਹੁ ਸੁਲਤਾਨ ਬੁਲਾਵੇ। ਦਾਣੇ ਚਾਇ ਤੁਸਾਂ ਵਰਤਾਵੇ॥
ਗਏ ਮੰਗਤੇ ਮੰਗਨ ਸਾਰੇ । ਅਲੀ ਅਲੀ ਦੇ ਨਾਹਰੇ ਮਾਰੇ॥
ਤਦ ਸੁਲਤਾਨ ਖੁਸ਼ੀ ਦੇ ਨਾਲ। ਦਾਣੇ ਦਿੱਤੇ ਸਭ ਨੂੰ ਭਾਲ॥
ਨਾ ਮੁੱਕੇ ਫਿਰ ਭੀ ਇਹ ਭਾਈ। ਕਰਾਮਾਤ ਇਹ ਵੱਡੀ ਗਾਈ॥
ਏਹੋ ਜੇਹਾ ਲਾਲਾਂ ਵਾਲਾ। ਅਸੀਂ ਸੁੱਖਿਆ ਜਿਸ ਦਾ ਚਾਲਾ॥ ੧੦੩॥

## ਗੁਰੂ ਦਾ ਸਿੰਘ

## ਦੋਹਿਰਾ

ਸੱਚੋ ਮੁੱਚ ਦੁਆਬੀਓ ਕਾਲੀ ਕੰਬਲੀ ਨਾਲ।

ਕਾਲੀ ਹੋਈ ਬੁੱਧ ਤੁਧ ਬਣ ਗਏ ਛੋਟੇ ਬਾਲ॥ ੧੦੪॥

ਚੌਪਈ

ਇਹ ਕਜ਼ਾ ਕਰਾਮਾਤ ਹੈ ਦੱਸੀ। ਪਾਣੀ ਪਾਈ ਵਧਾਈ ਲੱਸੀ॥
ਖੰਭੋਂ ਕਾਉਂ ਬਨਾਇਆ ਚੁੱਕ। ਦਾਣੇ ਉਸਦੇ ਗਏ ਨ ਮੁੱਕ॥
ਇਹ ਤਾਂ ਗੱਲ ਬਹੁਤ ਹੈ ਨੇੜੇ । ਜਿਸ ਪਰ ਇਤਨੇ ਕਰੋ ਬਖੇੜੇ॥
ਭਾਈ ਉਸਦੇ ਸੇ ਹੁਸ਼ਿਆਰ। ਇਹ ਮਤਰੇਆ ਸਮਝ ਗੁਵਾਰ॥
ਲੀਤੀ ਆਪ ਜ਼ਿਮੀਂ ਜੋ ਬਹਿੰਦੀ। ਇਸਨੂੰ ਦਿੱਤੀ ਬਾਕੀ ਰਹਿੰਦੀ॥
ਪਰ ਇਸਨੇ ਫੜ ਹਲ ਦਾ ਮੁੰਨਾ। ਵਾਹੀ ਖ਼ੂਬ ਨ ਮਨ ਵਿਚ ਰੁੰਨਾ॥
ਉਹ ਬੰਜਰ ਜਰ ਕਰਕੇ ਖੇਤ। ਬੀਜੀ ਚਾਇ ਗੁਵਾਕੇ ਰੇਤ॥
ਤਦ ਉਹ ਜੋਰਾਵਰ ਸਨ ਖੱਤੇ। ਹਰੇ ਭਰੇ ਚਾ ਜੰਮੇਂ ਪੱਤੇ॥
ਇਸ ਤੇ ਖੇਤੀ ਬਹੁਤੀ ਹੋਈ। ਕਰਾਮਾਤ ਨਹਿੰ ਇਸ ਵਿੱਚ ਕੋਈ॥
ਜ਼ਿਮੀਂਦਾਰ ਇਹ ਸਾਰੇ ਜਾਨਣ। ਖੇਤੀ ਵਿੱਚ ਉਮਰ ਜੋ ਗਾਲਨ॥
ਦੇਖੋ ਬਾਰ ਦੀ ਧਰਤੀ ਜਾ ਕੇ। ਹਲ ਉਸ ਅੰਦਰ ਖ਼ੂਬ ਵਗਾ ਕੇ॥
ਤੇਰੀ ਇਸ ਪੈਲੀ ਤੇ ਭਾਈ। ਕਿਤਨੀ ਦੂਗਨੀ ਲਊ ਜਮਾਈ॥
ਫਿਰ ਇਹ ਕਰਾਮਾਤ ਕਿਆ ਹੋਈ। ਕੇਹੜੀ ਸੰਢ ਪਕੜ ਕੇ ਚੋਈ॥
ਅਰ ਜੋ ਗਏ ਮੰਗਤੇ ਮੰਗਨ। ਮੰਗਦੇ ਹੋਏ ਮੂਲ ਨ ਸੰਗਨ॥
ਦਸ ਮਨ ਭੀ ਜੇ ਵੰਡੇ ਚਾਇ। ਸੌ ਫਕੀਰ ਨੂੰ ਦੇਇ ਰਜਾਇ॥
ਫਿਰ ਮੁੱਕਣ ਦਾ ਹੈ ਕੀ ਢੰਗ। ਜੋ ਤੈਂ ਬਕਿਆ ਪੀ ਕੇ ਭੰਗ॥
ਤਾਂ ਤੇ ਤੂੰ ਮੁੜ ਘਰ ਨੂੰ ਜਾਈਂ। ਕਰਾਮਾਤ ਪਰ ਨਾ ਭਟਕਾਈਂ॥
ਦੂਜੀ ਗੱਲ ਸੋਚ ਇੱਕ ਹੋਰ। ਐਵੇਂ ਕਿਉਂ ਬਣਦਾ ਹੈਂ ਢੋਰ॥
ਦੱਸ ਉਨ੍ਹਾਂ ਦਾਨਿਆਂ ਦਾ ਹਿੱਸਾ। ਤੈਂ ਕੁਛ ਲੀਤਾ ਮਿੱਸਾ ਤਿੱਸਾ॥
ਜਿਸਤੇ ਤੂੰ ਉਸਦੇ ਗੁਣ ਗਾਂਦਾ। ਯਾਦ ਕਰੇਂ ਨਾ ਮੂਲ ਭੁਲਾਂਦਾ॥
ਜੋ ਨਾ ਤੈਨੂੰ ਮਿਲਿਆ ਕੁਝ । ਤਾਂ ਦਿਲ ਅਪਣੇ ਅੰਦਰ ਬੁੱਝ॥
ਲਹਿਣੇਹਾਰ ਗਏ ਲੈ ਘਰ ਨੂੰ। ਤੂੰ ਫੜਿਆ ਹੈ ਉੱਲੂ ਡਰ ਨੂੰ॥
ਨਾ ਤੈਂ ਲਏ ਨ ਦੇਖੇ ਦਾਣੇ। ਫਿਰ ਕਿਉਂ ਲਾਵੇਂ ਜ਼ੋਰ ਧਿਗਾਣੇ॥

ਜੇ ਭਾਈਆਂ ਨੇ ਨਾ ਉਹ ਜਾਣਾ। ਤਾਂ ਤੇਰਾ ਕੀ ਲੱਗਦਾ ਨਾਨਾ॥
ਐਵੇਂ ਬਕ ਬਕ ਮੂੰਹ ਹਿਲਾਵੇਂ। ਲੋਕਾਂ ਉਪਰ ਥੁੱਕਾਂ ਪਾਵੇਂ॥
ਮੁੜ ਜਾਵੋ ਫਿਰ ਘਰ ਨੂੰ ਸਾਰੇ। ਬੈਠੋ ਅੰਦਰ ਭਾਈ ਚਾਰੇ॥
ਅਰ ਇਨ ਇਸਤ੍ਰੀਆਂ ਪਰ ਭਾਈ। ਕਹੋ ਤੁਸਾਂ ਕਿਆ ਬਿਪਤਾ ਪਾਈ॥
ਨੰਗੇ ਪੈਰ ਪਏ ਹਨ ਛਾਲੇ। ਪੀਰ ਜਿਲਦ ਇਨ੍ਹਾਂ ਦੀ ਗਾਲੇ॥
ਇੱਕ ਇਹ ਗੁੱਡ ਗੁੱਡ ਕੇ ਗੋਡੀ। ਹੋਈ ਕਮਰ ਜਿਨ੍ਹਾਂ ਦੀ ਕੋਡੀ॥
ਦੂਜਾ ਚੱਕੀ ਚਾਇ ਚਲਾਉਣ। ਦੋ ਧੜੀਆਂ ਨਿਤ ਪੀਸ ਦਿਖਾਉਣ॥
ਫਿਰ ਡੰਗਰ ਵੱਛੇ ਨੂੰ ਬੰਨ੍ਹਣ। ਗੋਹਾ ਕੂੜਾ ਕਰ ਘਰ ਥੰਮ੍ਹਣ॥
ਮਹੀਆਂ ਨੂੰ ਚਾ ਨਿੱਤ ਚਰਾਉਨ। ਰੋਟੀ ਦੋਨੋਂ ਵਕਤ ਪਕਾਉਨ॥
ਘਾਹ ਖੋਤਕੇ ਪੰਡ ਬਣਾਈ। ਸਿਰ ਪਰ ਚੁੱਕ ਓਸਨੂੰ ਲਿਆਈ॥
ਇਤਨੇ ਢੰਗ ਦੀਆਂ ਬਹੁ ਕਾਰਾਂ। ਕਰਨ ਦੁਆਬੇ ਦੀਆਂ ਨਾਰਾਂ॥
ਅਜੇ ਤੁਸਾਨੂੰ ਤਰਸ ਨ ਆਇਆ। ਸਰਵਰ ਦਾ ਸਿਆਪਾ ਗਲ ਪਾਇਆ॥
ਕਈ ਸੈਆਂ ਦਾ ਪੈਂਡਾ ਕਰ ਕੇ। ਫਿਰ ਆਉਣ ਮੁੜ ਘਰ ਨੂੰ ਮਰ ਕੇ॥
ਪਾਇ ਪੀਰ ਦਾ ਗਲ ਵਿੱਚ ਪੁਆੜਾ। ਤੁਸਾਂ ਇਨ੍ਹਾਂ ਦਾ ਭੀ ਦਿਲ ਸਾੜਾ॥
ਔਰਤ ਨੂੰ ਚੱਲਨ ਐਉਂ ਰਾਹੁ। ਜਿਉਂ ਭੈਂਸੇ ਨੂੰ ਹੁੰਦਾ ਗਾਹੁ॥
ਕਿਉਂ ਬੇ ਦਰਦੀ ਕਰਕੇ ਮਰਦੇ। ਇਸ ਪਾਪੋਂ ਭੀ ਨਾਹੀਂ ਡਰਦੇ॥
ਅਗੇ ਹੀ ਦੁਆਬੇ ਦੀਆਂ ਨਾਰਾਂ। ਪਈਆਂ ਨਰਕਾਂ ਵਿੱਚ ਹਜ਼ਾਰਾਂ॥
ਫਿਰ ਦੁੱਖਾਂ ਪਰ ਇਹ ਦੁਖ ਪਾਇਆ। ਮੋਢੇ ਸਰਵਰ ਚੁੱਕ ਚੜ੍ਹਾਇਆ॥
ਬੱਸ ਕਰੋ ਹੁਣ ਹੋਈ ਬਹੁਤੀ। ਇਹ ਫਰਿਆਦ ਰੱਬ ਤੇ ਪਹੁਤੀ॥
ਜਿਸਤੇ ਉਸਨੇ ਤੁਸੀਂ ਛੁਡਾਏ। ਮੇਰੇ ਪਾਸ ਚੱਲਕੇ ਆਏ॥
ਇਹ ਦੁਖਦਾਈ ਪੈਖੜ ਪੀਰ। ਪੈਰੋਂ ਲਾਹ ਕਰ ਸੁਖੀ ਸਰੀਰ॥
ਬਣੋ ਸਿੰਘ ਸਭ ਅੰਮ੍ਰਿਤ ਧਾਰੀ। ਵਡੇ ਸੂਰਮੇ ਤਨ ਬਲਕਾਰੀ॥
ਪਾਸ ਤੁਸਾਡੇ ਗੁਰਪੁਰ ਭਾਰਾ। ਜਾ ਕਰ ਕਰੀਓ ਓਸ ਦਿਦਾਰਾ॥
ਨਾਮ ਅਨੰਦਪੁਰੀ ਵਡ ਭਾਗੀ। ਦਸਮੇਂ ਪਾਤਿਸ਼ਾਹ ਕਲਿਧਾਰੀ॥
ਜਿਥੇ ਅਪਨਾ ਤਖਤ ਬਣਾਇਆ। ਤੁਰਕਾਂ ਦਾ ਖੁਰ ਖੋਜ ਮਿਟਾਇਆ॥
ਪਾਤਿਸ਼ਾਹ ਚਵਗੱਤ ਨ ਕੇਰਾ। ਯੁੱਧ ਜੰਗ ਕਰ ਕਰਾ ਨਿਬੇਰਾ॥

ਤਿਸ ਗੁਰਦਆਰੇ ਜਾਵੋ ਸਾਰੇ। ਅੰਮ੍ਰਿਤ ਛਕ ਬੋਲੋ ਜੈਕਾਰੇ॥
ਨਾਮ ਸਿੰਘ ਅਪਣੇ ਕਰ ਲੇਵੋ। ਅਕਾਲਪੁਰਖ ਬਿਨ ਹੋਰ ਨ ਸੇਵੋ॥
ਵਾਹਿਗੁਰੂ ਕੀ ਫਤਿਹ ਗਜਾਵੋ। ਕਰ ਕੜਾਹ ਸਭ ਕੋ ਵਰਤਾਵੋ॥
ਪਾਠ ਗ੍ਰੰਥ ਸਾਹਿਬ ਕਾ ਕੀਜੇ। ਸਰਵਰ ਨਾਮ ਭੂਲ ਨਾ ਲੀਜੇ॥
ਜਦ ਹੋ ਜਵੋ ਤੁਸੀਂ ਅਜੇਹੇ। ਦੇਖੇ ਪਰੇਮ ਤੁਸਾਡੇ ਬੇਹੇ॥
ਮੁਖ ਤੇ ਫਤਿਹ ਸੁਣਦਿਆਂ ਸਾਰ। ਨਸੂ ਸਰਵਰ ਕੋਸ ਹਜ਼ਾਰ॥
ਜਿਸਤੇ ਤੁਸੀਂ ਰਾਤ ਦਿਨ ਡਰਦੇ। ਦੁਖ ਦੇ ਮਾਰੇ ਹਰ ਹਰ ਕਰਦੇ॥
ਸੋ ਫਿਰ ਡਰੇ ਤੁਸਾਂ ਤੇ ਏਹਾ। ਬਾਜ਼ੋਂ ਤਿੱਤਰ ਡਰਦਾ ਜੇਹਾ॥
ਤੋਬਾ ਤੋਬਾ ਕਰਦਾ ਜਾਊ। ਸੁਪਨੇ ਵਿੱਚ ਨ ਮੁੱਖ ਦਿਖਾਊ॥ ੧੦੫॥

ਦੋਹਿਰਾ

ਅੰਮ੍ਰਿਤ ਛਕਿਆਂ ਪੀਰ ਜੇ ਤੈਨੂੰ ਦੇ ਦੁਖ ਆਇ।
ਤਾ ਤੂੰ ਚਿੱਠੀ ਪਾਇਕੇ ਮੈਨੂੰ ਲਈਂ ਬੁਲਾਇ॥ ੧੦੬॥

ਚੌਪਈ

ਮੈਂ ਫੜ ਭੰਗ ਓਸਦੀ ਝਾੜੂੰ। ਸਭ ਦੇ ਸਨਮੁਖ ਪਾਜ ਉਘਾੜੂੰ॥
ਪੁੱਛੂੰ ਓਸਤੇ ਕਿਉਂ ਤੂੰ ਆਇਆ। ਕਿਆ ਏਹ ਲਗਦਾ ਤੇਰਾ ਤਾਯਾ॥
ਮੈਂ ਹਾਂ ਸਿੰਘ ਆਪ ਤੂੰ ਮੀਆਂ। ਤੇਰੇ ਬੈਠੇ ਨੀਰ ਨ ਪੀਆਂ॥
ਸਾਡਾ ਤੇਰਾ ਮੇਲ ਨ ਕੋਈ। ਇਸ ਘਰ ਵਿੱਚ ਨ ਤੈਂਡੀ ਢੋਈ॥
ਹਾਂ ਜੇ ਸਿੱਖ ਬਨਣ ਤੂੰ ਚਾਹੇਂ। ਪੀਰ ਪੁਣੇ ਦੀ ਆਕੜ ਲਾਹੇਂ॥
ਤਾਂ ਮੈਂ ਅੰਮ੍ਰਿਤ ਚਾਇ ਬਣਾਵਾਂ। ਪੰਜ ਭੁਜੰਗੀ ਚਾਇ ਬੁਲਾਵਾਂ॥
ਜੋ ਤੈਨੂੰ ਚਾ ਸਿੰਘ ਸਜਾਉਣ। ਵਾਹਿਗੁਰੂ ਦੀ ਫਤਿਹ ਸਖਾਉਨ॥
ਜਿਉਂ ਮੁਲਤਾਨਾ ਸਿੰਘ ਸੁਹਾਵੇ। ਤਿਉਂ ਸੁਲਤਾਨਾ ਸਿੰਘ ਕਹਾਵੇ॥
ਫਿਰ ਸਾਡਾ ਭਾਈ ਹੈਂ ਪੱਕਾ। ਅਸੀਂ ਨ ਦੇਈਏ ਤੈਨੂੰ ਧੱਕਾ॥
ਅਰ ਜੋ ਮਨ ਵਿੱਚ ਰੱਖ ਘੁਮੰਡ। ਪੀਰ ਪੁਣੇ ਦਾ ਕਰੇਂ ਪਖੰਡ॥
ਤਾਂ ਘਰ ਜਾ ਕੇ ਅਪਣੇ ਵੱਸੀਂ। ਸਿੰਘਾਂ ਕੋਲੋਂ ਝਬਦੇ ਨੱਸੀਂ॥
ਇਤਨੀ ਸੁਣਕੇ ਦੇਰ ਨ ਲਾਊ। ਜਿਥੋਂ ਆਇਆ ਓਥੇ ਜਾਊ॥ ੧੦੭॥

## ਸਰਵਰੀਏ

### ਦੋਹਿਰਾ

ਤੂੰ ਤਾਂ ਭਾਵੇਂ ਆਖਦਾ ਉਸ ਵਿੱਚ ਸ਼ਕਤਿ ਨ ਕਾਇ॥
ਕਰਾਮਾਤ ਇੱਕ ਓਸਦੀ ਤੈਨੂੰ ਕਹਾਂ ਸੁਣਾਇ॥ ੧੦੮॥

### ਚੌਪਈ

ਜਿਨ੍ਹਾਂ ਦਿਨਾਂ ਵਿੱਚ ਸਾ ਸੁਲਤਾਨ। ਘੁੰਨਾ ਹਾਕਮ ਸੀ ਮੁਲਤਾਨ॥
ਉਸਨੇ ਉਸਨੂੰ ਦਿੱਤੀ ਘੋੜੀ। ਅਰ ਲੀੜਿਆਂ ਦੀ ਚੰਗੀ ਜੋੜੀ॥
ਜਿਸਨੂੰ ਲੈ ਕੇ ਉਹ ਘਰ ਆਇਆ। ਕੁਦਰਤ ਨੇ ਇੱਕ ਖੇਲ ਰਚਾਇਆ॥
ਭੁੱਖੇ ਕਈ ਫਕੀਰ ਜੁ ਆਏ। ਸਰਵਰ ਅਗੇ ਸੁਆਲ ਕਰਾਏ॥
ਉਸਦੇ ਪਾਸ ਨ ਸੀ ਕੁਛ ਆਟਾ। ਘਰ ਦੇ ਵਿੱਚ ਅੰਨ ਦਾ ਘਾਟਾ॥
ਜਿਸ ਪਰ ਕਹੀ ਫਕੀਰੋ ਜਾਓ। ਮੇਰੀ ਘੋੜੀ ਨੂੰ ਵੱਢ ਖਾਓ॥
ਅਰ ਮੇਰੇ ਕੱਪੜੇ ਚਾ ਪਾੜੋ। ਅਪਣੇ ਤਨ ਉੱਪਰ ਲੈ ਚਾੜੋ॥
ਸੁਣਕੇ ਇਹੀ ਫਕੀਰਾਂ ਕੀਤਾ। ਘੋੜੀ ਨੂੰ ਝਬਦੇ ਵੱਢ ਲੀਤਾ॥
ਖਾਇ ਗਏ ਹਾਂਡੀ ਵਿੱਚ ਪਾਕੇ। ਲੀੜਿਆਂ ਦੇ ਲੀੜੇ ਸਭ ਸੁਆ ਕੇ॥
ਪਹਿਰ ਲਏ ਤਨ ਅਪਣੇ ਕੱਜੇ। ਨੰਗੇ ਭੁੱਖੇ ਕੱਜੇ ਰੱਜੇ॥
ਪਰ ਇਹ ਖਬਰ ਓਸਦੇ ਭਾਈਆਂ। ਸੁਣੀ ਜਦੋਂ ਉਨ ਊਤ ਸੁਦਾਈਆਂ॥
ਸਰਵਰ ਉੱਪਰ ਦੋਸ਼ ਲਗਾਇਆ। ਘੋੜੀ ਵਾਲਾ ਮਤਾ ਪਕਾਇਆ॥
ਉਸਦੇ ਲੋਹੂ ਘੜੇ ਭਰਾਏ। ਵਿੱਚ ਸ਼ਹਿਰ ਮੁਲਤਾਨ ਪੁਚਾਏ॥
ਘੁੰਨੂੰ ਹਾਕਮ ਅਗੇ ਜਾਕੇ। ਬੋਲੇ ਉਸਦੇ ਪਾਸ ਪੁਚਾਕੇ॥
ਕਹੀ ਤੁੱਧ ਦੀ ਦਿੱਤੀ ਘੋੜੀ। ਅਰ ਲੀੜਿਆਂ ਦੀ ਅੱਛੀ ਜੋੜੀ॥
ਸੋ ਸੁਲਤਾਨ ਪਕੜ ਕਰ ਖੋਈ। ਜਿਸ ਨੂੰ ਦੇਖ ਰੋਣ ਸਭ ਕੋਈ॥
ਘੋੜੀ ਵੱਢ ਫਕੀਰਾਂ ਖਾਧੀ। ਲਈ ਪੁਸ਼ਾਕ ਵੰਡ ਕਰ ਆਧੀ॥
ਅਸੀਂ ਆਪ ਨੂੰ ਖਬਰ ਪੁਚਾਈ। ਅਗੇ ਕਰੀਏ ਜੋ ਮਨ ਆਈ॥ ੧੦੯॥

### ਦੋਹਿਰਾ

ਇਸ ਨੂੰ ਸੁਣਕੇ ਓਸਦੇ ਮਨ ਨੂੰ ਚੜ੍ਹਿਆ ਕ੍ਰੋਧ।

ਘੂੰਨੂੰ ਕਰਨੇ ਲਗਿਆ ਸਰਵਰ ਨਾਲ ਵਿਰੋਧ॥ ੧੧੦॥

## ਚੌਪਈ

ਸੱਦ ਸਿਪਾਹੀ ਏਹ ਸੁਣਾਇਆ। ਜਿਸਦੇ ਤਰਸ ਨ ਮਨ ਵਿੱਚ ਆਇਆ॥
ਜਾਵੋ ਸਰਵਰ ਦੇ ਤੁਮ ਕੋਲ। ਉਸ ਨੂੰ ਆਖੋ ਮੇਰਾ ਬੋਲ॥
ਉਹ ਘੋੜੀ ਅਰ ਉਹੋ ਪੁਸ਼ਾਕ। ਮੋੜ ਦੇਹੁ ਨਾ ਰੱਖੋ ਝਾਕ॥
ਜਿਸ ਪਰ ਤੁਰੇ ਸਿਪਾਹੀ ਆਏ। ਲਾਲਾਂ ਵਾਲੇ ਪਾਸ ਬਠਾਏ॥
ਪੁੱਛੀ ਕਹੋ ਕੰਮ ਕਿਆ ਭਾਈ। ਸਾਰਾ ਆਖੋ ਚਾ ਸਮਝਾਈ॥
ਜਿਸ ਪਰ ਕਹੀ ਉਨ੍ਹਾਂ ਹੇ ਪੀਰ। ਅਸੀਂ ਪਠਾਏ ਤੇਰੇ ਤੀਰ॥
ਓਹ ਘੋੜੀ ਅਰ ਬਸਤ੍ਰ ਸਾਰੇ। ਘੂੰਨੂੰ ਖਾਂ ਮੰਗੇ ਹਤਿਆਰੇ॥
ਜਿਸਨੂੰ ਸੁਣਕੇ ਪੀਰ ਡਰਾਇਆ। ਅਪਣਾ ਸਾਥੀ ਤੁਰਤ ਬੁਲਾਇਆ॥
ਕਹੀ ਹੱਡੀਆਂ ਜਾ ਕੇ ਲਿਆਓ। ਸਭਨਾਂ ਉੱਪਰ ਚਾਦਰ ਪਾਓ॥
ਨਾਮ ਨਬੀ ਦਾ ਲੈ ਕੇ ਫੇਰ। ਮੰਨੋਂ ਅੱਲ੍ਹਾ ਕਰੋ ਨ ਦੇਰ॥
ਜਿਸ ਵੇਲੇ ਇਹ ਕੀਤੀ ਕਾਰ। ਅੱਲ੍ਹਾ ਅੱਗੇ ਹਾਲ ਪੁਕਾਰ॥
ਉੱਠ ਖੜੀ ਘੋੜੀ ਤਦ ਉਹ ਸੀ। ਘੂੰਨੂੰ ਪਾਸੋਂ ਲੀਤੀ ਜੋ ਸੀ॥
ਅਰ ਲੀੜੇ ਭੀ ਸਾਬਤ ਹੋਏ। ਥੋੜ੍ਹੇ ਭੀ ਨਾ ਉਸ ਤੇ ਖੋਏ॥
ਜਦ ਲੈਕਰ ਘੂੰਨੂੰ ਪਹਿ ਗਏ। ਦੋਨੋ ਤੋਹਫੇ ਜਾ ਧਰ ਦਏ॥
ਤਦ ਤਿਨ ਉੱਠ ਸਲਾਮ ਬੁਲਾਈ। ਸਰਵਰ ਦੀ ਅਤਿ ਕਰੀ ਵਡਾਈ॥
ਕਿਆ ਇਹ ਕਰਾਮਾਤ ਹੈ ਥੋੜ੍ਹੀ। ਜ਼ਿੰਦੀ ਕੀਤੀ ਮੁਰਦਾ ਘੋੜੀ॥੧੧੧॥

## ਗੁਰੂ ਦਾ ਸਿੰਘ

## ਦੋਹਿਰਾ

ਵਾਹਿ ਵਾਹਿ ਇਹ ਟੋਟਕਾ ਖੂਬ ਸੁਣਾਇਆ ਚਾਇ॥
ਮੁਰਦਾ ਘੋੜੀ ਪੀਰ ਨੇ ਲੀਤੀ ਫੇਰ ਜਿਵਾਇ॥ ੧੧੨॥

## ਚੌਪਈ

ਪਹਿਲੇ ਤਾਂ ਇਹ ਮੁੱਢੋਂ ਝੂਠ। ਬਿੱਲੀ ਦਾ ਚਾ ਕੀਤਾ ਊਠ॥
ਘੂੰਨਾ ਹਾਕਮ ਜੋ ਸੁਲਤਾਨ। ਥਾਪਿਆ ਏਹੋ ਕਿਨ੍ਹੇ ਤੂਫਾਨ॥

ਵਿੱਚ ਤਾਰੀਖ ਕਿਸੇ ਨਾ ਪੜ੍ਹਿਆ। ਕਦ ਜੰਮਿਆ ਅਰ ਕਦ ਹੈ ਚੜ੍ਹਿਆ॥
ਫਿਰ ਘੋੜੀ ਜੇ ਪੀਰ ਜਿਵਾਈ। ਕਿਉਂ ਨਾ ਰੱਖੀ ਜਿੰਦੀ ਮਾਈ॥
ਜਿਸ ਦੇ ਪੇਟੋਂ ਓਹ ਸੀ ਜਾਇਆ। ਬੱਤੀ ਧਾਰਾਂ ਦੁੱਧ ਚੁੰਘਾਇਆ॥
ਕਰਾਮਾਤ ਜੇ ਰਖਦਾ ਆਪ। ਮਰਨੇ ਦਿੱਤਾ ਕਿਉਂ ਉਨ ਬਾਪ॥
ਮਾਇ ਬਾਪ ਸਨਮੁਖ ਮਰਵਾਏ। ਉਹ ਨਾ ਮਰਦੇ ਮੂਲ ਬਚਾਏ॥
ਕਰਾਮਾਤ ਘੋੜੀ ਪਰ ਲਾਈ। ਮਾਪਿਆਂ ਵੇਲੇ ਚਾਇ ਲੁਕਾਈ॥
ਅਰ ਉਹ ਭਾਈ ਜੋ ਦੁਖਿਆਰੇ। ਕਿਉਂ ਨਾ ਕਰਾਮਾਤ ਲਾ ਮਾਰੇ॥
ਅਰ ਉਨ ਘੋੜੀ ਕਿਉਂ ਮਰਵਾਈ। ਫਿਰ ਪੁਸ਼ਾਕ ਕਿਉਂ ਪਾੜ ਗੁਵਾਈ॥
ਦਾਣੇ ਘਰ ਕਿਉਂ ਨਾਹਿ ਮੰਗਾਏ। ਅਰ ਨਾ ਲੀੜੇ ਨਵੇਂ ਸਵਾਏ॥
ਕਰਾਮਾਤ ਦਾ ਲਾ ਕੇ ਜ਼ੋਰ। ਦਾਣੇ ਲੀੜੇ ਕਰਦਾ ਹੋਰ॥
ਜਿਸਤੇ ਘੋੜੀ ਬੀ ਬਚ ਰਹਿੰਦੀ। ਬੁਰਾ ਭਲਾ ਨਾ ਖਲਕਤ ਕਹਿੰਦੀ॥
ਨਾ ਫਰਿਯਾਦੀ ਜਾਂਦਾ ਕੋਈ। ਇਤਨੀ ਅਕਲ ਨ ਉਸ ਨੂੰ ਹੋਈ॥
ਅਤੇ ਆਪ ਕਿਉਂ ਜਾਨ ਗਵਾਈ। ਕਰਾਮਾਤ ਕੁਛ ਕੰਮ ਨ ਆਈ॥
ਯਾ ਅੱਲ੍ਹਾ ਨੇ ਮੂਲ ਨ ਮੰਨੀ। ਨਬੀ ਸੁਣੀ ਫਰਯਾਦ ਨ ਕੰਨੀ॥
ਇਸ ਦਾ ਭੀ ਕੁਛ ਦੇਹ ਜੁਵਾਬ। ਕਰਾਮਾਤ ਦੀ ਖੋਲ੍ਹ ਕਿਤਾਬ॥
ਭਾਈ ਇਹ ਹਨ ਸਭ ਗਪੌੜੇ। ਸੁਣ ਸੁਣ ਮੂਰਖ ਜਿਨ ਕੋ ਦੌੜੇ॥
ਰਾਜ਼ੀ ਹੁੰਦੇ ਸੁਣ ਸੁਣ ਐਸੇ। ਖਿੱਲਾਂ ਉੱਪਰ ਬੰਦਰ ਜੈਸੇ॥
ਪਰ ਤੂੰ ਸਿਆਣਾ ਬਿਆਣਾ ਆਪ। ਕਿਥੋਂ ਲੱਗਾ ਤੁੱਧ ਸਰਾਪ॥
ਇਹ ਤਾਂ ਕਰਾਮਾਤ ਨਾ ਕਾਈ। ਨਿਰੀ ਬਣਾਵਟ ਕਿਨ੍ਹੇ ਬਣਾਈ॥
ਪਰ ਜੇ ਰਹਿੰਦੀ ਹੈ ਕੁਝ ਹੋਰ। ਉਹ ਭੀ ਦੱਸ ਲਾਇਕੇ ਜ਼ੋਰ॥ ੧੧੩॥

### ਸਰਵਰੀਏ

### ਦੋਹਿਰਾ

ਜੇ ਇਸ ਪਰ ਅਤਬਾਰ ਨਾ ਤਾਂ ਸੁਣ ਲੈ ਇੱਕ ਹੋਰ॥
ਸਰਵਰ ਵਿੱਚ ਵਿਆਹ ਦੇ ਕਹੇ ਨਚਾਏ ਮੋਰ॥ ੧੧੪॥

### ਚੌਪਈ

ਕਰਾਮਾਤ ਘੁੰਨੇ ਨੇ ਦੇਖ। ਜਾਗੇ ਜਿਸ ਦੇ ਚੰਗੇ ਲੇਖ॥

ਜਾਨ ਪੀਰ ਸੱਚਾ ਉਸ ਫੇਰ। ਮਨ ਵਿੱਚ ਕੀਤੀ ਰੰਚ ਨ ਦੇਰ॥
ਅਪਣੀ ਕੁਆਰੀ ਲੜਕੀ ਪਾਈ। ਪੀਰ ਨਾਲ ਕੀਤੀ ਕੁੜਮਾਈ॥
ਫਿਰ ਸੁਲਤਾਨ ਬਿਆਹੁਨ ਆਯਾ। ਵੱਡਾ ਭਾਰਾ ਠਾਠ ਬਨਾਯਾ॥
ਜਦ ਮੁਲਤਾਨ ਜੰਵ ਉਸ ਆਈ। ਘੁੰਨੂੰ ਖਾਂ ਹਾਕਮ ਘਰ ਜਾਈ॥
ਕਈ ਲੱਖ ਜਾਵੀਂ ਸੀ ਜੁੜਿਆ। ਪੀਰ ਦੇਵਤਾ ਕੋਈ ਨ ਮੁੜਿਆ॥
ਹਨੂਮਾਨ ਭੈਰੋਂ ਭੀ ਆਏ। ਵਲੀ ਔਲੀਏ ਸਭ ਬੁਲਾਏ॥
ਘੁੰਨੂੰ ਅਤੇ ਵਜ਼ੀਰ ਹੈਰਾਨ। ਦੇਖ ਜੰਵ ਨੂੰ ਬਲ ਬਲ ਜਾਣ॥
ਫਿਰ ਉਨ੍ਹ ਖਾਣਾ ਖੂਬ ਪਕਾਇਆ। ਤਦੋਂ ਜੰਵ ਨੂੰ ਚਾਇ ਬੁਲਾਇਆ।
ਪਰ ਉਸ ਦਿਨ ਇੱਕ ਪਿਆ ਝਬੇਲਾ। ਜਿਉਂ ਗੁਲੇਲ ਤੇ ਪਵੇ ਗੁਲੇਲਾ॥
ਮੁਸਲਮਾਨ ਦਾ ਸੀ ਤਦ ਰੋਜ਼ਾ । ਘੁੰਨੂੰ ਨੇ ਨਾ ਸੀ ਉਹ ਖੋਜਾ॥
ਅਰ ਇੱਕਾਦਸੀ ਸੀ ਦਿਨ ਓਸੇ। ਵਰਤ ਰੱਖਿਆ ਜਿਨ ਨਿਰਦੋਸੇ॥
ਓਧਰ ਉਹ ਭੋਜਨ ਪਕਵਾਉਣ। ਏਧਰ ਏਹ ਨ ਖਾਣਾ ਖਾਉਣ॥
ਇਸ ਪਰ ਭਾਰੀ ਪਿਆ ਪੁਆੜਾ। ਦੋਨੀਂ ਤਰਫੀਂ ਹੋ ਗਿਆ ਸਾੜਾ॥
ਜਿਸ ਪਰ ਲੜਕੀ ਵਾਲੇ ਆਏ। ਖਾਣੇ ਪਰ ਬਹੁਤੇ ਘਬਰਾਏ॥
ਸਰਵਰ ਨੂੰ ਆਖਣ ਹੁਣ ਦੱਸ। ਤੈਂ ਸਿਰ ਸਾਡੇ ਪਾਈ ਭੱਸ॥
ਖਾਣਾ ਕੀਤਾ ਚਾਇ ਖਰਾਬ। ਦੱਸੋ ਹੁਣ ਕੀ ਕਰੇਂ ਜਨਾਬ॥
ਇਸ ਪਰ ਸਰਵਰ ਸੋਚਣ ਲੱਗਾ। ਸੁਣ ਤਾਨੇ ਮੁੱਖ ਹੋ ਗਿਆ ਬੱਗਾ॥
ਹਨੂੰਮਾਨ ਭੈਰੋਂ ਤਦ ਸੱਦੇ। ਜੋ ਭੁਖੇ ਸਨ ਬੈਠੇ ਕੱਦੇ॥
ਕਹੀ ਸੁਣੋ ਜੀ ਮੱਦਦ ਕਰੀਏ। ਇਹ ਬਿਪਦਾ ਮੇਰੀ ਹੁਣ ਹਰੀਏ॥
ਲੱਜਾ ਰਖੋ ਮੇਰੀ ਅੱਜ। ਖਾਵੋ ਭੋਜਨ ਸਾਰਾ ਰੱਜ॥ ੧੧੫॥

ਦੋਹਿਰਾ

ਹਨੂਮਾਨ ਭੈਰੋਂ ਸੁਣੀ ਜਦ ਸਰਵਰ ਦੀ ਗੱਲ।
ਹਮ ਕਰੀਂ ਆਖੀ ਤੁੱਧ ਦੀ ਰਖ ਲਏਂਗੇ ਭੱਲ॥ ੧੧੬॥

ਚੌਪਈ

ਓਸੇ ਵਕਤ ਉਠ ਤੁਰ ਪਏ। ਘੁੰਨੂੰ ਦੇ ਘਰ ਖਾਣੇ ਗਏ॥

ਖਾਇ ਗਏ ਸਾਰਾ ਉਹ ਖਾਣਾ। ਜੋ ਕੁਛ ਸੀ ਉਸਨੇ ਪਕਵਾਣਾ॥
ਅਰ ਮਠਿਆਈ ਖਾਧੀ ਸਾਰੀ। ਸਭ ਕੁਛ ਖਾ ਬੈਠੇ ਹੱਥ ਝਾਰੀ॥
ਖਾ ਪੀਕੇ ਮੰਗਨ ਕੁਝ ਹੋਰ। ਜੀਭ ਹਲਾਉਨ ਹੱਥ ਮਰੋਰ॥
ਜਿਸ ਪਰ ਘੁੰਨੂੰ ਚਾ ਸ਼ਰਮਾਇਆ। ਹੱਥ ਜੋੜ ਕੇ ਬਚਨ ਸੁਣਾਇਆ॥
ਖਾਣਾ ਮੁੱਕ ਗਿਆ ਹੈ ਸਾਰਾ। ਰਖੋ ਪੜਦਾ ਅੱਜ ਹਮਾਰਾ॥
ਇਹ ਸਰਵਰ ਨੇ ਕੀਤੀ ਗੱਲ। ਕਰਾਮਾਤ ਕਰ ਲੀਤੀ ਭੱਲ॥
ਫਿਰ ਉਸਨੂੰ ਕਿਉਂ ਨਾਹਿੰ ਮਨਾਈਏ। ਪੀਰੀ ਚਾਲੇ ਕਿਉਂ ਨਾ ਜਾਈਏ॥੧੧੭॥

## ਗੁਰੂ ਦਾ ਸਿੰਘ

### ਦਵੈਯਾ

ਇਹ ਤਾਂ ਚੰਗੀ ਕਰਾਮਾਤ ਤੈਂ ਮੈਨੂੰ ਚਾਇ ਸੁਣਾਈ।
ਜਿਸਤੇ ਖਾਣੇ ਨੇ ਸੀ ਉਸਦੀ ਸਾਰੀ ਹੋਸ਼ ਭੁਲਾਈ॥
ਹਨੂਮਾਨ ਭੈਰੋਂ ਨੂੰ ਕਹਿਕੇ ਅਪਣੀ ਰੱਖੀ ਲੱਜਾ।
ਖਾਕੇ ਦੋਨਾਂ ਨੇ ਫਿਰ ਉਸਦਾ ਸਾਰਾ ਪੜਦਾ ਕੱਜਾ॥੧੧੮॥

### ਦੋਹਿਰਾ

ਓਥੇ ਹਿੰਦੂ ਦੇਵਤਿਆਂ ਰੱਖੀ ਉਸਦੀ ਲਾਜ॥
ਜੇ ਉਹ ਨਾਲ ਨ ਆਵੰਦੇ ਉੱਘੜ ਜਾਂਦਾ ਪਾਜ॥ ੧੧੯॥

### ਚੌਪਈ

ਇਸ ਹੀ ਵਿੱਚ ਦਸ ਕਿਆ ਭਈ। ਕਰਾਮਾਤ ਸੀ ਕਿੱਥੇ ਗਈ॥
ਹਨੂਮਾਨ ਤੇ ਮਦਤ ਮੰਗੀ। ਆਇ ਬਣੀ ਜਦ ਭਾਰੀ ਤੰਗੀ॥
ਭੈਰੋਂ ਜਾਂਵੀ ਕੰਮ ਬਣਾਇਆ। ਜਦ ਸਰਵਰ ਤੇ ਨਾ ਬਣ ਆਇਆ॥
ਇਸ ਵਿੱਚ ਕਰਾਮਾਤ ਜੋ ਭਾਰੀ। ਹਨੂਮਾਨ ਭੈਰੋਂ ਦੀ ਸਾਰੀ॥
ਸਰਵਰ ਦਾ ਕੁਛ ਭੀ ਨਹਿੰ ਹਿੱਸਾ। ਤੈਂ ਜੋ ਝੂਠਾ ਆਖਿਯਾ ਕਿੱਸਾ॥
ਜ਼ਰਾ ਸੱਚ ਇਸ ਵਿੱਚ ਕੁਛ ਨਾਹੀਂ। ਸਮਝ ਦੇਖ ਆਪਣੇ ਮਨ ਮਾਹੀਂ॥
ਪਰ ਜੇ ਅਸਲੀ ਸੱਚ ਪੁਛਾਵੇਂ। ਐਵੇਂ ਪੜਦਾ ਨਾਹਿੰ ਛਿਪਾਵੇਂ॥

ਤਾਂ ਇਹ ਗੱਲ ਗੱਪ ਹੈ ਸਾਰੀ। ਸਰਵਰੀਆਂ ਨੇ ਜੋਇ ਉਚਾਰੀ॥
ਭਲਾ ਦੱਸ ਤੁਰਕਾਂ ਦਾ ਖਾਣਾ। ਹਨੂਮਾਨ ਨੇ ਸੀ ਕਦ ਖਾਣਾ॥
ਰਾਮਚੰਦ੍ ਛਤ੍ਰੀ ਦਾ ਦਾਸ। ਸਦਾ ਰਿਹਾ ਜੋ ਉਸਦੇ ਪਾਸ॥
ਸੋ ਕਿਉਂ ਮੁਸਲਮਾਨ ਦਾ ਸੰਗੀ। ਹੋਵੇ ਧਰਮ ਆਪਣਾ ਭੰਗੀ॥
ਅਰ ਭੈਰੋਂ ਜੋ ਜਤੀ ਵਿਚਾਰਾ। ਤੁਰਕਾਂ ਤੇ ਜੋ ਰਹੇ ਨਿਆਰਾ॥
ਸੋ ਖਾਣਾ ਕਦ ਉਨ ਕਾ ਖਾਊ। ਧਰਮ ਆਪਣਾ ਚਾਇ ਗੁਵਾਊ॥
ਇਹ ਸਾਰੀ ਗੱਪਾਂ ਹਨ ਭਾਈ। ਸੁਣ ਸੁਣ ਰਾਜ਼ੀ ਹੋਣ ਸ਼ੁਦਾਈ॥
ਤਾਂਤੇ ਸਭ ਘਰ ਨੂੰ ਤੁਰ ਜਾਵੋ। ਐਵੇਂ ਕਜੀਆਂ ਨਾ ਗਲ ਪਾਵੋ॥
ਲੈ ਕੇ ਅਪਣੇ ਪੁੱਤ੍ ਨਾਰਾਂ। ਘਰ ਵਿੱਚ ਜਾ ਕੇ ਕਰੋ ਬਹਾਰਾਂ॥
ਕੋਈ ਸਰਵਰ ਪੀਰ ਨਾ ਭਾਈ। ਉਸ ਵਿੱਚ ਕਰਾਮਾਤ ਨਾ ਕਾਈ॥
ਇਹ ਤਾਂ ਹੈ ਸਭ ਭਰਮ ਕਹਾਣੀ। ਜਿਸ ਪਰ ਤੁਮਰੀ ਉਲਝੀ ਤਾਣੀ॥
ਜੋ ਘਰ ਗਏ ਤੁਹਾਨੂੰ ਪੀਰ। ਕਰਾਮਾਤ ਦਾ ਮਾਰੂ ਤੀਰ॥
ਤਾਂ ਮੈਨੂੰ ਚਾ ਸੱਦ ਬੁਲਾਓ। ਇਹ ਹੱਥਾਂ ਪੁਰ ਸਰ੍ਹੋਂ ਜਮਾਓ॥
ਦੇਖੋ ਕਿੱਕਰ ਪੀਰ ਭਜਾਊਂ। ਹਰਨੀ ਵਾਂਗਰ ਅਗੇ ਲਾਊਂ॥
ਗੁਰੂ ਗ੍ੰਥ ਦੇ ਸ਼ਬਦਾਂ ਨਾਲ। ਦਿਆ ਭਰਮ ਦਾ ਬੇੜਾ ਗਾਲ॥
ਫਤਿਹ ਗੁਰੂ ਦੀ ਸੁਣਦੇ ਸਾਰ। ਜਾਊ ਪੀਰ ਸਮੁੰਦਰੋਂ ਪਾਰ॥
ਫਿਰ ਜਦ ਗੁਰੂ ਗ੍ੰਥ ਜਗ ਮਾਹੀਂ। ਪ੍ਗਟ ਹੈ ਗੁਪਤ ਕੁਛ ਨਾਹੀਂ॥
ਤਾਂ ਡਰ ਕਹੋ ਤੁਸਾਂ ਕੀ ਪਿਆਰੇ। ਸੱਚ ਜਾਣੋ ਬਚਨ ਹਮਾਰੇ॥ ੧੨੦॥

## ਸੁਲਤਾਨੀਏਂ

### ਦੋਹਿਰਾ

ਭਾਵੇਂ ਤੁਸੀਂ ਸੁਲਤਾਨ ਨੂੰ ਮੂੰਹ ਤੇ ਆਖੋ ਕੁਝ।
ਕਰਾਮਾਤ ਪਰ ਓਸ ਦੀ ਗੁੱਝੀ ਨਾਹੀਂ ਕੁਝ॥ ੧੨੧॥

### ਚੌਪਈ

ਉਸਨੂੰ ਪੂਜਨ ਹਿੰਦੂ ਸਾਰੇ। ਸੇਠ ਸੁਦਾਗਰ ਜੋ ਹਨ ਭਾਰੇ॥

ਸਵਾ ਸਵਾ ਮਨ ਰੋਟ ਪਕਾਉਣ। ਹੋਰ ਚੜ੍ਹਾਵੇ ਕਈ ਚੜ੍ਹਾਉਣ॥
ਦਿੱਲੀ ਦਾ ਖਤ੍ਰੀ ਸੀ ਇੱਕ। ਪਈ ਕੰਮ ਉਦੇ ਵਿੱਚ ਫਿੱਕ॥
ਤਦ ਉਨ ਲਾਲਾਂ ਵਾਲਾ ਸੇਵਿਆ। ਜਦ ਉਹ ਬਿਜਲੀ ਵਾਂਗਰ ਖੇਵਿਆ॥
ਉਸਦਾ ਕੰਮ ਸਵਾਰਿਆ ਸਾਰਾ। ਡੁਬਦਾ ਬੇੜਾ ਉਸ ਦਾ ਤਾਰਾ॥
ਸਾਰੇ ਦੇਸਾਂ ਦੇ ਨਰ ਨਾਰ। ਮੰਨ ਪੀਰ ਨੂੰ ਉਤਰੇ ਪਾਰ॥
ਤੁਸੀਂ ਨਵੀਂ ਹੀ ਗੱਲ ਚਲਾਵੋ। ਸਰਵਰ ਪੂਜਣ ਅਸਾਂ ਹਟਾਵੋ॥
ਜੇ ਕੁਛ ਕਰਾਮਾਤ ਨਾ ਹੋਵੇ, ਹੱਥ ਬੰਨ੍ਹ ਕਿਉਂ ਜਗਤ ਖਲੋਵੇ॥
ਕਿਆ ਇਹ ਹਿੰਦੂ ਸਭ ਇਆਣੇ। ਤੁਸੀਂ ਸਿੱਖ ਹੀ ਰਹੇ ਸਿਆਣੇ॥੧੨੨॥

## ਗੁਰੂ ਦਾ ਸਿੱਘ

### ਦੋਹਿਰਾ

ਚੁੱਪ ਹਿੰਦੂਆਂ ਦਾ ਕਦੇ ਮੁੜਕੇ ਲਈਂ ਨ ਨਾਉਂ॥
ਇਹਨਾਂ ਅਪਣੇ ਧਰਮ ਦਾ ਕਿਤੇ ਨ ਛਡਿਆ ਥਾਉਂ॥੧੨੩॥

### ਦਵੈਯਾ

ਸਾਰੇ ਮਜ਼ਹਬਾਂ ਵਾਲਿਆਂ ਨਾਲੋਂ ਇਨਿਹਾਂ ਦੀ ਮਤ ਮਾਰੀ॥
ਜਣੇ ਕਣੇ ਦੇ ਜਿਸਤੇ ਹੋ ਗਏ ਹਿੰਦੂ ਲੋਗ ਵਿਗਾਰੀ॥
ਇਲਾਂ ਕਾਉਂ ਸੱਪ ਏਹ ਪੂਜਨ ਸਮਝ ਦੇਵਤੇ ਚੰਗੇ॥
ਕਿੱਕਰ ਪਿੱਪਲ ਸੁਆਹ ਦੇ ਪਿੰਨਿਆਂ ਕੋਲੋਂ ਵਰ ਇਨ ਮੰਗੇ॥੧੨੪॥
ਫਿਰ ਗਧਿਆਂ ਨੂੰ ਕਹਿਣ ਦੇਵਤੇ ਪੱਥਰ ਰੱਬ ਬਨਾਉਨ॥
ਸਾਲਗਰਾਮ ਪਰਮੇਸ਼ਵਰ ਨੂੰ ਇਹ ਖੀਰਿਆ ਵਿੱਚ ਜਮਾਉਣ॥
ਬਾਂਦਰ ਕਾਲੇ ਕੁੱਤੇ ਇਨਕੇ ਪੂਜਨ ਕਾਰਨ ਹੋਏ॥੧੨੫
ਕਈ ਹਜ਼ਾਰਾਂ ਹਿੰਦੂ ਪ੍ਰਾਣੀ ਪੂਜ ਪੂਜ ਕਰ ਮੋਏ॥
ਹੋਰ ਗੱਲ ਕਿਆ ਤੁੱਧ ਸੁਣਾਵਾਂ ਜੋ ਕੁਛ ਇਨ ਨੇ ਕੀਤਾ॥
ਰੱਬ ਕੋਲ ਤੇ ਕਿਸੇ ਜਨਮ ਦਾ ਬਦਲਾ ਇਨ ਹੈ ਲੀਤਾ॥
ਸੂਰ ਬਣਾਏ ਓਸਨੂੰ ਦਿੱਤਾ ਫਿਰ ਚਾ ਮੱਛ ਬਣਾਇਆ॥
ਕ੍ਰਿਸ਼ਨ ਚੰਦ ਅਵਤਾਰ ਬਣਾ ਕੇ ਰਾਸਾਂ ਵਿੱਚ ਨਚਾਇਆ॥੧੨੬॥

ਇਸ ਤੇ ਜਿਸ ਨੇ ਚਾਹਿਆ ਇਨਕੋ ਆਪਣੇ ਪਿੱਛੇ ਲਾਇਆ॥
ਪਰ ਇਨ ਭਗਤਾਂ ਨੇ ਭੀ ਆਪਣਾ ਉਸ ਨੂੰ ਰੱਬ ਬਣਾਇਆ॥
ਮੜੀ ਮਸਾਣੀ ਪੂਜ-ਪੂਜ ਕਰ ਬੰਦੇ ਹੋ ਗਏ ਸਾਰੇ॥
ਜਣੇ ਖਣੇ ਨੇ ਟੱਟੂ ਵਾਂਗਰ ਕਰਕੇ ਜ਼ੋਰ ਪਲਾਰੇ॥
ਇਸੀ ਤਰ੍ਹਾਂ ਜਦ ਮੁਸਲਮਾਨ ਹੋ ਰਾਜੇ ਦੇਸ ਝੁਕਾਇਆ॥
ਇਨ੍ਹਾਂ ਹਿੰਦੂਆਂ ਨੂੰ ਚਾ ਅਪਣਾ ਖਾਸ ਗੁਲਾਮ ਬਣਾਇਆ॥
ਜਿਸ ਤੇ ਡਰਦੇ ਤੁਰਕਾਂ ਤੇ ਇਹ ਲਗੇ ਪੀਰ ਬਨਾਉਨ॥
ਸੁੱਖਾਂ ਸੁਖ ਦਵਾਉਣ ਟਾਹਰਾਂ ਚਾਲੇ ਲਗੇ ਜਾਉਣ॥ ੧੨੮॥

ਚੌਪਈ

ਇੱਕ ਗੱਲ ਮੈ ਹੋਰ ਸੁਣਾਵਾਂ। ਹਿੰਦੂ ਲੋਗਾਂ ਹਾਲ ਬਤਾਵਾਂ॥
ਜਦ ਤੁਰਕਾਂ ਦਾ ਸੀ ਵੱਡ ਜ਼ੋਰ। ਕੀਤਾ ਕੰਮ ਤਦੋਂ ਇੱਕ ਹੋਰ॥
ਹਿੰਦੁਸਤਾਨ ਵਿੱਚ ਇਹ ਹੋਇਆ। ਚਾਹਿਆ ਧਰਮ ਇਨ੍ਹਾਂ ਦਾ ਖੋਇਆ॥
ਦਿੱਤਾ ਹੁਕਮ ਜਿਨ੍ਹਾਂ ਦੇ ਤਾਈਂ। ਜਿਸ ਵਿੱਚ ਫਸ ਗਏ ਏਹੁ ਅਜਾਈਂ॥
ਚੁੱਕ ਤਾਜ਼ੀਏ ਚਾਇ ਕਢਾਏ। ਇਹ ਭੀ ਅਪਣੇ ਨਾਲ ਪਿਟਾਏ॥
ਸੋ ਹੁਣ ਤੱਕ ਇਨ ਛਡਿਆ ਨਾਹੀਂ। ਕੱਢ ਨ ਦਹੇ ਮੁਹੱਰਮ ਮਾਹੀਂ॥
ਭਾਵੇਂ ਰਾਜ ਤੁਰਕ ਮਿਟ ਗਿਆ। ਸਰਕਾਰ ਸੁਤੰਤ੍ਰ ਸਭ ਨੂੰ ਕਿਆ॥
ਤਾਂ ਭੀ ਅੱਜ ਤੀਕ ਇਹ ਹਿੰਦੂ। ਮਨ ਵਿੱਚ ਹੋਏ ਨਹਿੰ ਸ਼ਰਮਿੰਦੂ॥
ਕੱਢਣ ਦਹੇ ਬਹੇ ਇਸ ਰੋੜ੍ਹ। ਧਰਮ ਆਪਣਾ ਦਿੱਤਾ ਬੋੜ੍ਹ॥
ਫਿਰ ਕਿਆ ਇਨ ਕੀ ਗੱਲ ਸੁਣਾਵੋਂ। ਇਨ ਕੇ ਪਿੱਛੇ ਆਪ ਗੁਵਾਵੋਂ॥੧੨੯॥

ਦੋਹਿਰਾ

ਤੁਸੀਂ ਕਿਸੇ ਨੂੰ ਦੇਖ ਕੇ ਕਿਉਂ ਗਲ'ਦੇ ਹੋ ਆਪ॥
ਸੁਖ ਪਾਵੋ ਇਸ ਜਗਤ ਵਿੱਚ ਤਜ ਤੇਈਏ ਦਾ ਤਾਪ॥ ੧੩੦॥

ਦਵੈਯਾ

ਇਹ ਤਾਂ ਤੁਰਕਾਂ ਨੇ ਸੀ ਪਾਇਆ ਗਲਦੇਂ ਵਿੱਚ ਪੁਆੜਾ॥

ਜਿਸਦੇ ਪਿਛੇ ਲੱਗ ਤੁਸੀਂ ਹੈ ਅਪਣਾ ਧਰਮ ਵਿਗਾੜਾ॥
ਪਰ ਹੁਣ ਏਸ ਸਮੇਂ ਦੇ ਅੰਦਰ ਕਿਉਂ ਹੈ ਫੜੀ ਗੁਲਾਮੀ॥
ਛੱਡ ਧਰਮ ਅਪਨੇ ਨੂੰ ਮੰਨੋਂ ਪੀਰ ਜਾਨ ਇਸਲਾਮੀ॥ ੧੩੧॥

ਦੋਹਿਰਾ

ਲਾਹੋ ਏਸ ਬਲਾਇ ਨੂੰ ਗਲ ਥੋਂ ਹੋਇ ਦਲੇਰ।
ਗੁਰੂ ਦੇ ਪੂਰੇ ਸਿੰਘ ਹੋ ਗਰਜੇ ਸਮਸਰ ਸ਼ੇਰ॥ ੧੩੨॥

ਚੌਪਈ

ਕਰਾਮਾਤ ਉਸਦੀ ਸਭ ਝੂਠ । ਕੀਤਾ ਬਿੱਲੀ ਦਾ ਚਾ ਊਠ॥
ਹੁਣ ਮੈਂ ਦੱਸਾਂ ਸਾਰਾ ਹਾਲ। ਜਿਸਨੂੰ ਸੁਣਕੇ ਹੋਹੁ ਨਿਹਾਲ॥
ਕਰਾਮਾਤ ਦਾ ਬੁਗਚਾ ਸਾਰਾ। ਡੁਬਿਆ ਅਟਕ ਨਦੀ ਵਿੱਚ ਭਾਰਾ॥
ਕੁਛ ਕੁ ਕਾਲ ਦੀ ਗੱਲ ਸੁਣਾਵਾਂ। ਹੈ ਸੱਚੀ ਨਾ ਗੱਪ ਲਗਾਵਾਂ॥
ਸੰਗ ਹੋਇ ਸਰਵਰ ਦਾ ਕੱਠਾ। ਜਾਂਦਾ ਪਿਆ ਨਿਗਾਹੇ ਨੱਠਾ॥
ਗਏ ਅਟਕ ਦੇ ਜਦੋਂ ਕਨਾਰੇ। ਗ਼ਾਜੀ ਖਾਂ ਦੇ ਡੇਹਰੇ ਸਾਰੇ॥
ਪਈ ਰਾਤ ਤਬ ਵਿੱਚ ਬਰੇਤੀ। ਉਤਰੀ ਭੀੜ ਉਥਾਹੋਂ ਤੇਤੀ॥
ਲਏ ਵਿਛਾਇ ਖੇਸ ਤਿਸ ਜਾਗ੍ਹਾ। ਟਾਹਰ ਦੇਨ ਸ਼ੇਖ ਜਦ ਲਾਗਾ॥
ਸਭ ਦੇ ਮੂੰਹੋਂ ਪੀਰੋ ਪੀਰ। ਸੁਣਦਾ ਸੀ ਹਰ ਇੱਕ ਸਰੀਰ॥
ਇਤਨੇ ਵਿੱਚ ਕਾਂਗ ਜਾ ਆਈ। ਵਾਂਗ ਕੰਧ ਦੇ ਸਿਰ ਤਲਵਾਈ॥
ਪਰਲੋ ਕਾਲ ਵਾਂਗ ਉਹ ਪਾਨੀ। ਆਯਾ ਰਾਤ ਸਮੇਂ ਅਨਜਾਣੀ॥
ਸੁਣੀ ਓਸਦੀ ਜਦੋਂ ਅਵਾਜ਼। ਲੱਗੀ ਪੈਨ ਸੰਗ ਵਿੱਚ ਭਾਜ॥
ਪਰ ਉਹ ਕਿਥੇ ਜਾਣ ਵਿਚਾਰੇ। ਪਾਨੀ ਦਿੱਸੇ ਵਗਦਾ ਸਾਰੇ॥
ਓੜਕ ਉੱਠ ਭਰਾਈ ਲਗੇ। ਢੋਲਾਂ ਉੱਪਰ ਮਾਰਨ ਡੱਗੇ॥
ਦੇਵਨ ਟਾਹਰਾਂ ਵਾਹਰਾਂ ਪਾਉਣ। ਪੀਰਾਂ ਰੱਖ ਪਏ ਕੁਰਲਾਉਣ॥
ਪਰ ਉਹ ਸੁਣੇ ਵਿਚਾਰਾ ਕਿੱਥੇ। ਵਗਦਾ ਠਾਠਾਂ ਪਾਨੀ ਜਿੱਥੇ॥
ਸਭ ਦੇ ਸਭ ਰੁੜ੍ਹ ਕੇ ਮਾਰੇ। ਗਏ ਅਟਕ ਦੀ ਮਝਲੀ ਧਾਰੇ॥
ਮਰ ਗਏ ਜਾਨ ਮਾਲ ਸਭ ਖੋ ਕੇ। ਪਿਛਲਿਆਂ ਸਿਰ ਖੋਹੇ ਘਰ ਰੋ ਕੇ ॥

ਕਰਾਮਾਤ ਨਾ ਆਈ ਯਾਦ। ਸੁਣੀ ਨ ਰੁੜ੍ਹਦਿਆਂ ਦੀ ਫਰਿਆਦ॥
ਕਿਉਂ ਨਾ ਚੇਲੇ ਚਾਇ ਬਚਾਏ॥ ਰੁੜ੍ਹਦੇ ਪਕੜ ਨ ਬੰਨੇ ਲਾਏ॥
ਜਦ ਸੁਲਤਾਨ ਕੰਮ ਨ ਆਇਆ। ਸੇਵਾਦਾਰਾਂ ਨਾਹਿ ਬਚਾਯਾ॥
ਕਰਾਮਾਤ ਫਿਰ ਕਿੱਥੇ ਲੋੜੇ। ਰਗੜ ਲਗਾਓਂਗੇ ਤੁਮ ਫੋੜੇ॥
ਲੈ ਹੁਣ ਸੁਣ ਸਿੱਖਾਂ ਦੀ ਖੂਬੀ। ਹੈ ਇਹ ਹਿੰਮਤ ਵਡੀ ਅਜੂਬੀ॥
ਪਲਟਨ ਸਿੰਘਾਂ ਦੀ ਸੀ ਓਥੇ। ਦੇਖ ਪੀਰ ਦੇ ਪੌਰਖ ਥੋਥੇ॥
ਨੱਠੇ ਉਨ੍ਹਾਂ ਬਚਾਵਨ ਕਾਜ। ਦਿੱਤਾ ਸਭ ਨੂੰ ਚਾਇ ਅਵਾਜ਼॥
ਤਕੜੇ ਰਹੇ ਅਸੀਂ ਹਾਂ ਆਏ। ਕਿਆ ਬਣਦਾ ਹੈ ਹੁਣ ਘਬਰਾਏ॥
ਇਤਨਾ ਸੁਣਕੇ ਪੁਰਖਾ ਨਾਰ। ਕੂਕਾਂ ਮਾਰਨ ਹੱਥ ਉਭਾਰ॥
ਸਿੰਘਾਂ ਨੇ ਫੜ ੨ ਉਹ ਸਾਰੇ। ਉੱਪਰ ਚਾਇ ਕਿਨਾਰੇ ਮਾਰੇ॥
ਕਿਤਨੇ ਮਰਦ ਨਾਰੀਆਂ ਹੋਰ। ਕਿਤਨੇ ਬਾਲਕ ਦੇ ਕੇ ਜ਼ੋਰ॥
ਪਾਣੀ ਵਿਚੋਂ ਬਾਹਰ ਲਿਆਂਦੇ। ਲਏ ਬਚਾਇ ਜਹੰਨਮ ਜਾਂਦੇ॥
ਜਿਸ ਪਰ ਰਾਤ ਬਿਤਾ ਕੇ ਸਾਰੀ। ਲਏ ਬਚਾਏ ਜਿਨ੍ਹਾਂ ਬਲਹਾਰੀ॥
ਦਿਨ ਚੜ੍ਹਦੇ ਸਭ ਟੇਕਣ ਮੱਥੇ। ਆਖਨ ਆਹੂ ਸਾਡੇ ਲੱਥੇ॥
ਦੱਸ ਓਸ ਭੌਂਜਲ ਤੇ ਭਾਈ। ਸਰਵਰੀਆਂ ਦੀ ਜਾਨ ਬਚਾਈ॥
ਗੁਰ ਦੇ ਸਿੰਘਾਂ ਕੇ ਸੁਲਤਾਨ। ਨਾਲ ਧਰਮ ਦੇ ਸੱਚ ਵਖਾਨ॥
ਜੇ ਉਹ ਸੰਗ ਬਚਾਇ ਨ ਸੱਕਾ। ਤਾਂ ਤੂੰ ਕਿਉਂ ਕਰਦਾ ਹੈਂ ਧੱਕਾ॥
ਐਵੇਂ ਆਸ ਓਸਦੀ ਰੱਖੇਂ। ਸੁਆਦ ਚੂਰਮੇਂ ਦਾ ਚਾ ਚੱਖੇਂ॥
ਮੁੜ ਕੇ ਘਰ ਦੀ ਕਰੋ ਤਿਆਰੀ। ਐਵੇਂ ਨਾ ਚਾ ਬਣੋ ਵਗਾਰੀ॥
ਕੋਈ ਕਰਾਮਾਤ ਨਾ ਪਈਏ। ਫਿਰ ਕਿਉਂ ਰੋਟ ਓਸ ਦੇ ਦਈਏ॥ ੧੩੩॥

## ਸੁਲਤਾਨੀਆਂ

### ਦੋਹਿਰਾ

ਹਾਂ ਇਹ ਅਗੇ ਭੀ ਸੁਣੀ ਜੌ ਤੈਂ ਕਹੀ ਪੁਕਾਰ।
ਰੁੜ੍ਹ ਗਿਆ ਸੰਗ ਕੁਰਲਾਵੰਦਾ ਪੀਰ ਨ ਲੀਤੀ ਸਾਰ॥ ੧੩੪॥

### ਚੌਪਈ

ਪਰ ਇਹ ਇੱਕ ਗੱਲ ਹੈ ਸਾਰੀ। ਜੋ ਸਰਵਰ ਦੀ ਕਰੇ ਖੁਆਰੀ॥

ਕਿਆ ਉਹ ਅੱਲ੍ਹਾ ਦਾ ਫੁਰਮਾਨ। ਮੇਟਣ ਵਾਲਾ ਹੈ ਸੁਲਤਾਨ॥
ਚਾਹੀ ਰੱਬ ਉਹੋ ਸੀ ਕਰਨੀ। ਇਤਨੀ ਖਲਕਤ ਸੀ ਤਦ ਮਰਨੀ॥
ਜਿਸਨੂੰ ਪੀਰ ਨ ਰੱਖਣ ਆਇਆ। ਹੁਕਮ ਖੁਦਾ ਦਾ ਨਹੀਂ ਮਿਟਾਇਆ॥
ਪਰ ਜੋ ਕਰਾਮਾਤ ਹੈ ਭਾਰੀ। ਆਖ ਰਹੀ ਹੈ ਖਲਕਤ ਸਾਰੀ॥
ਸੋਕਿਉਂ ਤੁਸੀਂ ਭੁਲਾਵੋ ਆਪ। ਸਰਵਰ ਨੂੰ ਦਸਦੇ ਹੋ ਤਾਪ॥ ੧੩੫॥

## ਗੁਰੂ ਦਾ ਸਿੰਘ

### ਦੋਹਿਰਾ

ਹਸ ਕੇ ਆਖੀ ਸਿੰਘ ਨੇ ਸੁਣ ਹੋ ਭੌਂਦੂ ਗੱਲ।
ਬੇਮੁਹਾਰੇ ਸ਼ੁਤਰ ਜਿਉਂ ਐਵੇਂ ਪਿਆ ਨਾ ਚੱਲ॥ ੧੩੬॥

### ਚੌਪਈ

ਲੈ ਇੱਕ ਹੋਰ ਸੁਣਾਵਾਂ ਬਾਤ। ਕੰਬ ਜਾਇ ਸੁਣ ਤੇਰਾ ਗਾਤ॥
ਜਿਸਦੀ ਜ਼ਾਰਤ ਕਰਨੇ ਜਾਵੇਂ। ਨਾਮ ਨਗਾਹਾ ਓਸ ਬਤਾਵੇਂ॥
ਪੈਰ ਪਿਆਦੇ ਨੰਗੇ ਪੈਰੀਂ। ਮੰਗੋ ਸਰਵਰ ਤੇ ਚਾ ਖੈਰੀਂ॥
ਓਸ ਨਗਾਹੇ ਦਾ ਜੋ ਹਾਲ। ਹੋਇਆ ਸੁਣ ਕੰਨਾਂ ਦੇ ਨਾਲ॥
ਇੱਕ ਵੇਰ ਜੋ ਹੈਨ ਮਜੌਰ। ਹੁੱਕਾ ਪੀਂਦੇ ਲਾਕੇ ਦੌਰ॥
ਭਰ ਭਰ ਚਿਲਮਾਂ ਚਾਇ ਉਡਾਵਨ। ਇੱਕ ਸਿੱਟਨ ਤੇ ਦੂਜੀ ਪਾਵਨ॥
ਧੂੰਏਂ ਨਾਲ ਘੁੰਮ ਸਿਰ ਗਏ। ਜਾਇ ਬਿਸਤ੍ਰਿਆਂ ਉਪਰ ਪਏ॥
ਓਸ ਨਗਾਹੇ ਦੇ ਦਰਵਾਜ਼ੇ। ਕੁੰਡਾ ਲਾਇਆ ਨਾਲ ਅਵਾਜ਼ੇ॥
ਏਧਰ ਏਹ ਨੀਂਦ ਨੇ ਘੇਰੇ। ਓਧਰ ਕਾਰਨ ਭਇਆ ਸਵੇਰੇ॥
ਲੱਗੀ ਅੱਗ ਪੀਰ ਦੇ ਘਰ ਨੂੰ। ਕਿਨ੍ਹੇ ਨ ਡਿੱਠਾ ਆ ਕੇ ਦਰ ਨੂੰ॥
ਫੂਕੀ ਛੱਤ ਚੰਦੋਏ ਵਾਲੀ। ਗਿਰਦੇ ਕੜੀਆਂ ਕੀਤੀ ਖਾਲੀ॥
ਜਲ ਗਏ ਕੋਲੇ ਜੈਸੇ ਲਾਲ। ਗਿਰਕੇ ਮਿਲ ਗਏ ਮਿੱਟੀ ਨਾਲ॥
ਸੜ ਗਿਆ ਕਬਰ ਚੰਦੋਆ ਸਾਰਾ। ਧੂੰਆਂ ਉਠਿਆ ਚਾਇ ਗੁਬਾਰਾ॥
ਲੰਬਾਂ ਨਿਕਲ ਜਦੋਂ ਚਮਕਾਈਆਂ। ਲੋਕਾਂ ਨੇ ਤਦ ਚਾਂਗਾਂ ਪਾਈਆਂ॥
ਜਾਗੇ ਤਦੋਂ ਮਜਾਵਰ ਸਾਰੇ। ਨੰਗੇ ਸਿਰ ਨੱਠੇ ਲਲਕਾਰੇ॥

ਭਰ ਭਰ ਘੜੇ ਲਿਆਉਣ ਪਾਣੀ। ਜਿਵੇਂ ਜੁਲਾਹੀ ਤਣਦੀ ਤਾਣੀ॥
ਤੌਬਾ ਤੌਬਾ ਮਚੀ ਪੁਕਾਰ। ਕੱਠਾ ਹੋਇਆ ਮਰਦ ਹਜ਼ਾਰ॥
ਲਈ ਬੁਝਾਇ ਅੱਗ ਫਿਰ ਸਾਰੀ। ਰੋਂਦੇ ਪਏ ਮਜੌਰ ਦੁਖਾਰੀ॥
ਫਿਰ ਤਿਨ ਨਵਾਂ ਬਨਾਉਣਾ ਚਾਹਿਆ। ਨਵੇਂ ਸਿਰੇ ਚੰਦਾ ਉਗਰਾਹਿਆ॥
ਫੇਰ ਛੱਤ ਮੁੜਕੇ ਚਾ ਪਾਈ। ਕਰੀ ਸੁਫੈਦੀ ਰਾਜ ਲਗਾਈ॥
ਇਹ ਸੀ ਹਾਲ ਪੀਰ ਦਾ ਹੋਇਆ। ਕਿਉਂ ਨਾ ਕਰਾਮਾਤ ਨੂੰ ਢੋਇਆ॥
ਘੋੜੀ ਮੁਰਦਾ ਜ਼ਿੰਦੀ ਕੀਤੀ। ਅਪਣੇ ਘਰ ਦੀ ਖਬਰ ਨ ਲੀਤੀ॥
ਤਾਂਤੇ ਐਵੇਂ ਨਾ ਝਖ ਮਾਰੋ। ਅਪਣਾ ਧਰਮ ਨ ਚਾਇ ਵਿਸਾਰੋ॥
ਜਦ ਇਹ ਸਿੰਘ ਸੁਣਾਇਆ ਹਾਲ। ਸੁਣਕੇ ਮਨ ਮਹਿ ਪਇਆ ਭੁਚਾਲ॥
ਸਮਝ ਲਿਆ ਸਰਵਰ ਹੈ ਗੱਪ। ਅਹਮਕ ਲੋਕਾਂ ਲੀਤਾ ਥੱਪ॥
ਕਿਉਂ ਨਾ ਸਿੰਘ ਅਸੀਂ ਹੋ ਜਾਈਏ। ਇਸ ਮੀਏਂ ਦੀ ਅਲਖ ਚੁਕਾਈਏ॥
ਇਤਨਾ ਮਨ ਮਹਿ ਧਰ ਵਿਸ਼੍ਵਾਸ। ਕਹਿਆ ਸਿੰਘ ਨੂੰ ਏਹ ਬਿਲਾਸ॥ ੧੩੭॥

### ਸੁਲਤਾਨੀਏਂ
### ਦੋਹਿਰਾ

ਸਾਡੇ ਮਨ ਵਿੱਚ ਵਸ ਗਿਆ ਜੋ ਇਹ ਹੈ ਉਪਦੇਸ਼॥
ਲਾਲਾਂ ਵਾਲੇ ਦਾ ਨਾਂ ਨਹੀਂ ਰਹੂ ਅਸਾਡੇ ਲੇਸ਼॥ ੧੩੮॥

### ਦੋਹਿਰਾ

ਦੌਰਾ ਕਰਦਾ ਸਿੰਘ ਉਹ ਆਇਆ ਮਾਝੇ ਵਿੱਚ।
ਦੇਖ ਕਿਤਨੇ ਲੋਗ ਉਨ ਧੌਕਲ ਕੀਤੇ ਜਿੱਚ॥ ੧੩੯॥

### ਚੌਪਈ

ਕਿਤਨੇ ਲੋਗ ਮਝੈਲ ਵਿਚਾਰੇ। ਦੇਖਣ ਨੂੰ ਤਾਂ ਬਹੁਤ ਕਰਾਰੇ॥
ਸਿਰ ਪਰ ਕੇਸ ਸਿੰਘ ਜਿਨ ਨਾਉਂ। ਵਸਦੇ ਜਿਨ੍ਹ ਕੇ ਬਹੁਤ ਗਰਾਉਂ॥
ਪਰ ਉਹ ਹਾੜ੍ਹ ਮਹੀਨੇ ਵਿੱਚ। ਡਾਢੀ ਮਨ ਨੂੰ ਲਾਕੇ ਖਿੱਚ॥
ਨੱਸੇ ਰਾਵੀ ਵੱਲੇ ਜਾਣ। ਜੱਟ ਸਿੰਘ ਅਰ ਕਈ ਤ੍ਖਾਨ॥

ਤਦ ਇਸ ਸਿੰਘ ਦੇਖ ਕਰ ਆਖੀ। ਕਿਆ ਖੜ ਗਈ ਢਗੀ ਹੈ ਲਾਖੀ॥
ਜਿਸ ਨੂੰ ਢੂੰਡਨ ਚੱਲੇ ਸਾਰੇ। ਡਾਂਗਾ ਹੱਥ ਧੁੱਪ ਦੇ ਮਾਰੇ॥
ਪਰਸੀਨਾ ਪਿੰਡੇ ਤੇ ਵਗਦਾ। ਮੂੰਹ ਜਿਉਂ ਲਾਲ ਗੜੌਂਦ ਲਗਦਾ॥
ਕਿੱਧਰ ਦੀ ਬਿਪਤਾ ਇਹ ਆਈ। ਜਿਸਨੇ ਭਾਜੜ ਇਤਨੀ ਪਾਈ॥
ਕਿਉਂ ਬੋਘਾ ਸਿੰਘ ਦੱਸੀਂ ਬੇਲੀ। ਤੈਂ ਕਿਉਂ ਜਾਨ ਟਕਾਏ' ਥੇਲੀ॥
ਏਹੀ ਧੁੱਪਾਂ ਦੇ ਵਿੱਚ ਜਾਂਦਾ। ਪੈਰੀਂ ਜੋੜਾ ਭੀ ਨਹੀਂ ਪਾਦਾ॥ ੧੪੦॥

## ਮਝੈਲ ਸੁਲਤਾਨੀਏਂ

### ਦੋਹਿਰਾ

ਧੌਂਕਲ ਦੇ ਮੇਲੇ ਚੱਲੇ ਸਰਵਰ ਜਿਸਦਾ ਨਾਉ॥
ਉਸਨੂੰ ਹੀ ਹੈ ਮੰਨਦਾ ਸਾਡਾ ਸੱਭ ਗਰਾਉਂ॥ ੧੪੧॥

### ਚੌਪਈ

ਜਿਨ੍ਹ ਸਨ ਸੁੱਖੀਆਂ ਸੁੱਖਾਂ ਭਾਰੀ। ਹੁਣ ਚੜ੍ਹਾਇ ਆਵਨਗੇ ਸਾਰੀ॥
ਪੀਰ ਪੁਰਖ ਹਨ ਡਾਢੇ ਭਾਈ। ਆਕੜ ਛੱਡਨ ਮੂਲ ਨ ਰਾਈ॥
ਡਰਦੇ ਹਰ ਹਰ ਕਰਦੇ ਜਾਂਦੇ। ਮਤ ਕਰ ਦੇਵੇ ਸਾਨੂੰ ਮਾਂਦੇ ॥
ਮਾਝੇ ਵਿੱਚ ਸਿੰਘ ਹਨ ਬਹੁਤੇ। ਅਕਾਲ ਤਖਤ ਜੋ ਜਾਸਨ ਪਹੁਤੇ॥
ਉਹ ਨਾ ਮੰਨਣ ਸਰਵਰ ਪੀਰ। ਪਰ ਸਾਨੂੰ ਤਾਂ ਮਾਰੇ ਤੀਰ॥ ੧੪੨॥

## ਗੁਰੂ ਦਾ ਸਿੰਘ

### ਦੋਹਿਰਾ

ਹਾਇ ਮਝੈਲੋ ਸੁਣੇ ਥੇ ਤੁਸੀਂ ਬਹਾਦਰ ਲੋਗ।
ਪਰ ਇਹ ਲੱਗਾ ਤੁਸਾਂ ਨੂੰ ਧੌਂਕਲ ਵਾਲਾ ਰੋਗ॥ ੧੪੩॥

### ਚੌਪਈ

ਤੁਸੀਂ ਸੂਰਮੇਂ ਸਿੰਘ ਬਹਾਦਰ। ਫੌਜਾਂ ਵਿੱਚ ਜਿਨ੍ਹਾਂ ਦਾ ਆਦਰ॥
ਇਸ ਸੂਬੇ ਦੀ ਹੋ ਤੁਮ ਜਾਨ। ਮਾਰੇ ਫੜ ਫੜ ਤੁਸਾਂ ਪਠਾਨ॥
ਕਾਬਲ ਅਤੇ ਕੰਧਾਰ ਨਿਵਾਏ। ਨਾਮ ਲਏ ਪਰਬਤ ਡਰ ਜਾਏ॥

ਘਰ ਘਰ ਵਿੱਚ ਤੁਸਾਂ ਸਰਦਾਰ। ਸਿੰਘ ਰੂਪ ਅਰ ਮਹਾਂ ਉਦਾਰ॥
ਦਸਵੇਂ ਗੁਰ ਦੇ ਪੁਤ੍ਰ ਪਿਆਰੇ । ਇਹ ਕਆ ਕਰਦੇ ਕੰਮ ਨਿਕਾਰੇ॥
ਤੁਰਕ ਪੀਰ ਦੀਆਂ ਸੁੱਖਾਂ ਸੁੱਖੋਂ। ਰੱਖੂ ਓਹ ਤੁਸਾਨੂੰ ਦੇਖੋਂ॥
ਜੋ ਹੈ ਨਿਰਬਲ ਮੀਆਂ ਕੋਈ। ਸਿੰਘਾਂ ਰੱਖ ਓਸਦੀ ਹੋਈ॥
ਸ਼ਰਮ ਕਰੋ ਗੁਰ ਕੋਲੋਂ ਡਰੋ। ਐਵੇਂ ਬੇਮੁਖ ਹੋਇ ਨ ਮਰੋ॥
ਜਿਸ ਗੁਰ ਨੇ ਕੀਤੇ ਸਰਦਾਰ। ਲਿਆ ਰਾਜ ਤੁਰਕਾਂ ਨੂੰ ਮਾਰ॥
ਉਸੇ ਗੁਰ ਦੀ ਸ਼ਰਨੀਂ ਜਾਵੋ। ਧੌਂਕਲ ਪਿੱਛੇ ਨਾ ਭਟਕਾਵੋ॥
ਜੇ ਮੇਲੇ ਦੇਖਣ ਦਾ ਚਾਉ। ਘਰ ਬੈਠਨ ਦਾ ਨਹੀਂ ਸੁਭਾਉ॥
ਤਾਂ ਅੰਮ੍ਰਿਤਸਰ ਜਾਓ ਭਾਈ। ਦਿਵਾਲੀ ਅਤੇ ਵਿਸਾਖੀ ਆਈ॥
ਦਰਸ਼ਨ ਕਰੋ ਗੁਰੂ ਦਾ ਆਕੇ । ਹਰਿ ਮੰਦਰ ਦੇ ਅੰਦਰ ਜਾ ਕੇ॥
ਫੇਰ ਅਕਾਲ ਤੁਖਤ ਪਰ ਆਓ। ਸਭ ਅੰਮ੍ਰਿਤ ਮਿਲ ਛਕੋ ਛਕਾਓ॥
ਫੇਰ ਅਮਾਵਸ ਆਵੇ ਜਬ ਹੀ। ਤਰਨ ਤਾਰਨ ਮਹਿ ਜਾਵੋ ਤਬ ਹੀ॥
ਕਰੋ ਜਾਇ ਦਰਸਨ ਗੁਰਦੁਆਰੇ। ਪੜ੍ਹਤ ਸ਼ਬਦ ਸੁਣ ਪਾਪ ਨਿਵਾਰੇ॥
ਬਹੁਤ ਖਡੂਰ ਸਾਹਿਬ ਵਿੱਚ ਜਾ ਕੇ। ਘਰ ਨੂੰ ਆਵੋ ਦੁੱਖ ਮਿਟਾ ਕੇ॥
ਗੋਇੰਦਵਾਲ ਜਾਇ ਕਰ ਭਾਈ। ਇੱਛ ਪੂੰਨੇ ਸਗਲੀ ਮਨ ਆਈ॥
ਜਦ ਮਾਝੇ ਮਹਿੰ ਇਹ ਗੁਰਦੁਆਰੇ। ਦਰਸ਼ਨ ਕਰਤ ਦੇਸ ਆਸਾਰੇ॥
ਫਿਰ ਧੌਂਕਲ ਕੀ ਗਲ ਵਿੱਚ ਪਾਇਆ। ਸਿੱਖੀ ਦਾ ਕੁਛ ਖਿਆਲ ਨ ਆਇਆ॥
ਚਲੋ ਮੁੜੋ ਘਰ ਕਰੋ ਅਰਾਮ। ਧੌਂਕਲ ਦੇ ਨਾ ਬਨੋ ਗੁਲਾਮ॥
ਅਪਨੇ ਗੁਰ ਦੇ ਸਿੱਖ ਸਦਾਵੋ। ਧੌਂਕਲ ਨੂੰ ਮੁੜ ਕਦੇ ਨਾ ਜਾਵੋ॥੧੪੪॥

ਦਵੈਯਾ

ਅੰਮ੍ਰਿਤ ਛਕ ਕੇ ਦਸਵੇਂ ਗੁਰ ਦੇ ਪੂਰੇ ਸਿੰਘ ਸਦਾਵੋ॥
ਪੀਰਾਂ ਮੀਰਾਂ ਅੱਗੇ ਮੁੜਕੇ ਕਦੇ ਨ ਸੀਸ ਝੁਕਾਵੋ॥
ਵਾਹਿਗੁਰੂ ਦੀ ਫਤਿਹ ਬੁਲਾਕੇ ਮੜ੍ਹੀ ਮਸਾਨ ਉਠਾਓ॥
ਗੁਰੂ ਗ੍ਰੰਥ ਦਾ ਪਾਠ ਕਰੋ ਨਿਤ ਬਾਣੀ ਮੈਂ ਮਨ ਲਾਓ॥੧੪੫॥
ਪੀਰ ਮੱਤ ਕੀ ਦੇਸੀ ਭਾਈ ਹੁੱਕਾ ਪਾਣੀ ਸਿਖਾਊ॥

ਯਾ ਕੈਂਚੀ ਕੇ ਨਾਲ ਉਸਤਰੇ ਦਾੜ੍ਹੀ ਚੁੱਕ ਮੁਨਾਊ॥
ਯਾ ਹਲਾਲ ਖਾਣੇ ਨੂੰ ਆਖੂ ਕੈ ਨਸਵਾਰ ਤਮਾਕੂ॥
ਯਾ ਲੈ ਢੋਲ ਸ਼ੇਖ ਘਰ ਤੇਰੇ ਉੱਲੂ ਵਾਂਗਰ ਝਾਕੂ॥ ੧੪੬॥
ਏਹ ਮਝੈਲਾਂ ਵਾਲਾ ਕੋਈ ਚਾਲਾ ਮੂਲ ਨਾ ਭਾਈ॥
ਏਹ ਵਿਗਾਰ ਕਮੀਣਾਂ ਵਾਲੀ ਜੋ ਗਲ ਤੁਸਾਂ ਪਵਾਈ॥
ਸਿੰਘ ਹੋਇਕੇ ਗਧਿਆਂ ਵਾਂਗਰ ਐਵੇਂ ਭਾਰ ਉਠਾਇਆ॥
ਧੌਂਕਲ ਮੀਏਂ ਨੇ ਫੜ ਗਰਦਨ ਲਾਦੀ ਤੁਸਾਂ ਬਨਾਇਆ॥੧੪੭॥
ਸਰਵਰ ਮੀਏਂ ਵਾਲੀ ਸਿੱਖਿਆ ਠੀਕ ਤੁਸਾਂ ਨੂੰ ਆਈ॥
ਜਿਸ ਤੇ ਨਵੇਂ ਪੇਂਚ ਨੇ ਅਪਣੀ ਦਾੜ੍ਹੀ ਚਾ ਕਤਰਾਈ॥
ਹੱਥ ਮੋਚਨਾਂ ਕੈਂਚੀ ਰੱਖਣ ਖੜਕੇ ਪੱਟ ਮੁਨਾਉਨ॥
ਬਾਪ ਦਾਦਿਆਂ ਵਾਲੀ ਚਾਲੀ ਖਾਰੇ ਖੂਹ ਡੁਬਾਉਨ॥ ੧੪੮॥

## ਸੁਲਤਾਨੀਏਂ

### ਦੋਹਿਰਾ

ਇਹ ਤਾਂ ਸਾਨੂੰ ਖਾਲਸਾ ਠੀਕ ਸੁਝਾਈ ਗੱਲ॥
ਸਿੰਘਾਂ ਨੂੰ ਇਸ ਦੇਸ਼ ਵਿੱਚ ਧੌਂਕਲ ਬੈਠਾ ਮੱਲ॥ ੧੪੯॥

### ਚੌਪਈ

ਦੇਖ ਅਸੀਂ ਹੁਣ ਕੀ ਹਾਂ ਕਰਦੇ। ਇਸ ਮੀਏਂ ਤੇ ਕਦੇ ਨ ਡਰਦੇ॥
ਏਸ ਸ਼ੇਖ ਭੈੜੇ ਨੇ ਆ ਕੇ। ਕਾਬੂ ਕੀਤਾ ਢੋਲ ਬਜਾਕੇ॥
ਪਰ ਹੁਣ ਸਿੱਧਾ ਕਰਸੈਂ ਠੀਕ। ਨੱਕ ਨਾਲ ਕਢਵਾ ਕੇ ਲੀਕ॥
ਦੇਖੋ ਸਾਡਾ ਧਰਮ ਵਿਗਾੜਾ। ਧੌਂਕਲ ਮੋਢਿਆਂ ਉਤੇ ਚਾੜ੍ਹਾ॥
ਹੁਣ ਤਕ ਸਾਨੂੰ ਖਬਰ ਨ ਕੋਈ। ਜੋ ਕੁਛ ਦੁਰਗਤ ਸਾਡੀ ਹੋਈ॥
ਮਾਝਾ ਲੈਸਾਂ ਅਸਾਂ ਸੁਧਾਰ। ਪਰ ਤੂੰ ਜਾ ਕੇ ਰਾਵੀ ਪਾਰ॥
ਓਧਰ ਦੇ ਲੋਕਾਂ ਸਮਝਾਈਂ। ਧੌਂਕਲ ਦੀ ਚਾ ਅਲਖ ਚੁਕਾਈਂ॥
ਇਤਨੀ ਸੁਣ ਕੇ ਧੀਰਜ ਆਈ। ਆਖੀ ਸਿੰਘ ਮਝੈਲੋ ਭਾਈ॥
ਠੀਕ ਤੁਸਾਂ ਤੇ ਹਈ ਉਮੈਦਾ। ਧੌਂਕਲ ਦੀ ਛਡੋਗੇ ਕੈਦ॥

ਅਰ ਮੈਂ ਜਾਕੇ ਰਾਵੀ ਪਾਰ । ਕਰਸਾਂ ਲੋਕਾਂ ਪਰ ਉਪਕਾਰ॥ ੧੫੦॥

ਦੋਹਿਰਾ

ਫਿਰ ਉਸ ਸਿੰਘ ਦਲੇਰ ਨੇ ਜਾ ਰਾਵੀ ਤੇ ਪਾਰ॥
ਗੁਰ ਉਪਦੇਸ਼ਾਂ ਦੀ ਕਰੀ ਸਰਵਰੀਆਂ ਨੂੰ ਮਾਰ॥ ੧੫੧॥
ਰਾਵੀ ਅਤੇ ਝਨਾਉਂ ਦੇ ਜੋ ਰਹਿੰਦੇ ਵਿਚਕਾਰ॥
ਇਨ੍ਹਾਂ ਵਿਚਾਰਿਆਂ ਨੂੰ ਲਿਆ ਧੌਂਕਲ ਨੇ ਫੜ ਮਾਰ॥ ੧੫੨॥

ਗੁਰੂ ਦਾ ਸਿੰਘ

ਚੌਪਈ

ਸੁਣ ਕੇ ਸਿੱਖ ਤਦੋਂ ਹੀ ਧਾਇਆ। ਰਾਵੀ ਪਾਰ ਗਿਆ ਸੁਖ ਪਾਇਆ॥
ਓਥੇ ਦੇਖੇ ਲੋਗ ਵਿਚਾਰੇ। ਪਕੜ ਪੀਰ ਨੇ ਜੋ ਸੇ ਮਾਰੇ॥
ਲੱਗਾ ਕਹਿਣ ਉਨ੍ਹਾਂ ਨੂੰ ਐਸਾ। ਉਪਦੇਸ਼ਕ ਨੂੰ ਚਹੀਏ ਜੈਸਾ॥
ਸੁਨਹੁ ਬਾਤ ਮਨ ਲਾ ਕੇ ਭਾਈ। ਕਿਉਂ ਬਣ ਬੈਠੇ ਤੁਸੀਂ ਸੁਦਾਈ॥
ਧਰਮ ਕਰਮ ਅਪਣੇ ਸਭ ਛੋਡੇ। ਕਰੇ ਦਮਾਗ ਅਪਣੇ ਬੋਡੇ॥
ਕਿਆ ਧੌਂਕਲ ਦੇ ਧੱਕੇ ਚੜ੍ਹਕੇ। ਮਰ ਜਾਨਾ ਹੈ ਤੁਸਾਂ ਵੀ ਹੜ ਕੇ॥
ਕਿਥੋਂ ਦਾ ਇਹ ਪੀਰ ਬਣਾਇਆ। ਜਿਸ ਪਰ ਐਡਾ ਜ਼ੋਰ ਲਗਾਇਆ॥
ਮੜ੍ਹੀਆਂ ਕੋਲੋਂ ਡਰਦੇ ਫਿਰਦੇ। ਜ਼ਿੰਦੇ ਮੁਰਦਿਆਂ ਅਗੇ ਗਿਰਦੇ॥
ਲੱਜਾ ਵੇਚ ਤੁਸਾਂ ਹੈ ਖਾਧੀ। ਪਾਈ ਗਲ ਵਿੱਚ ਏਹੁ ਉਪਾਧੀ॥੧੫੩॥

ਸੁਲਤਾਨੀਏਂ

ਦੋਹਿਰਾ

ਪਰੰਪਰਾ ਤੇ ਮੰਨਦੇ ਆਏ ਸਾਰੇ ਲੋਗ।
ਪਿਤਾ ਪਿਤਾਮਾਂ ਜੋ ਕਰੇ ਸੋ ਕਰਨੇ ਜੋਗ॥ ੧੫੪॥

ਗੁਰੂ ਦਾ ਸਿੰਘ

ਦਵੈਯਾ

ਪਰੰਪਰਾ ਤੇ ਇਹ ਨਹੀਂ ਭਾਈ ਇਹ ਤੁਰਕਾਂ ਦਾ ਚਾਲਾ॥

ਅਪਣੇ ਮੁਰਦੇ ਪੀਰ ਬਣਾਕੇ ਪੂਜਨ ਤੁਮੇਂ ਸਿਖਾਲਾ॥
ਤਾਂ ਤੇ ਤੁਰਕਾਂ ਦੀ ਜੋ ਕਬਰਾਂ ਕਿਉਂ ਪੂਜਨ ਨੂੰ ਜਾਵੋ॥
ਅਪਨੇ ਗੁਰੂਆਂ ਦੇ ਗੁਰਦੁਆਰੇ ਕਿਉਂ ਨਾ ਦਰਸ਼ਨ ਪਾਵੋ॥੧੫੫॥
ਨਨਕਾਣਾ ਜੋ ਆਦਿ ਗੁਰੂ ਦਾ ਤੀਰਥ ਹੈ ਵਡ ਭਾਗਾ॥
ਰੋੜੀ ਸਾਹਿਬ ਪਾਸ ਤਿਸੀ ਦੇ ਮੇਲਾ ਭਰੇ ਅਪਾਰਾ॥
ਸਿਆਲ ਕੋਟ ਵਿੱਚ ਬਾਬੇ ਦੀ ਜੋ ਬੇਰ ਕਹਾਵੈ ਭਾਈ॥
ਉਸਦੇ ਮੇਲੇ ਜਾਓ ਪਿਆਰੇ ਜਨਮ ਸਫਲ ਹੋ ਜਾਈ॥ ੧੫੬॥
ਜਦ ਏਹੋ ਜੇਹੇ ਗੁਰ ਦੁਆਰੇ ਦੇਸ ਤੁਸਾਡੇ ਅੰਦਰ॥
ਮੇਲੇ ਭਰਨ ਸੰਗਤਾਂ ਆਵਣ ਪਰਸਨ ਗੁਰ ਦੇ ਮੰਦਰ॥
ਤਾਂ ਸਰਵਰ ਦੇ ਪਿਛੇ ਕਿਉਂ ਪੈ ਅਪਣਾ ਕੁਰਬ ਗਵਾਓ॥
ਏਥੇ ਧਰਮ ਗੁਵਾਇ ਮੂਰਖੋ ਅਗੇ ਦੋਜ਼ਕ ਜਾਓ॥ ੧੫੭॥

## ਸੁਲਤਾਨੀਏਂ

### ਚੌਪਈ

ਪਰ ਇਹ ਲੋਕ ਵਡਾਈ ਕਰਦੇ। ਲਾਲਾਂ ਵਾਲਾ ਕਹਿ ਕਹਿ ਮਰਦੇ॥
ਜਿਸ ਦੇ ਸਾਨੂੰ ਚਾਇ ਭੁਲਾਯਾ। ਔਝੜ ਵਾਲੇ ਰਸਤੇ ਪਾਯਾ॥
ਆਖਨ ਓਹ ਸੀ ਵਡਾ ਅਮੀਰ। ਲਾਲ ਰੱਖ ਦਾ ਡਾਢਾ ਪੀਰ॥
ਸੱਯਦ ਸੀ ਸਭ ਦਾ ਸਰਦਾਰ। ਉੱਤਮ ਸੀ ਉਸਦਾ ਵਿਵਹਾਰ॥
ਏਹੋ ਜੇਹੇ ਸੁਣਕੇ ਢੰਗੇ। ਅਸੀਂ ਗੁਲਾਮ ਬਣੇ ਬਿਨ ਮੰਗੇ॥
ਪਰ ਜੋ ਤੈਂ ਹਨ ਬਚਨ ਸੁਣਾਏ। ਅੱਛੀ ਤਰ੍ਹਾਂ ਹਾਲ ਸਮਝਾਏ॥
ਇਸਕੋ ਸੁਣ ਮਨ ਭਏ ਆਨੰਦਾ । ਅਗੇ ਚਾਲਾ ਕੀਤਾ ਬੰਦਾ॥
ਬੇਸ਼ਕ ਗੁਰਦਵਾਰੇ ਇਹ ਦੇਸ਼। ਬਹੁਤ ਹੈਨ ਜੋ ਹਰਨ ਕਲੇਸ਼॥
ਗੁਰੂ ਗ੍ਰੰਥ ਹਰ ਨਗਰੀ ਬੀਚ। ਤਾਰਨ ਹਾਰਾ ਊਚਰ ਨੀਚ॥
ਉਸਦੇ ਸੁਣ ਕਰ ਸ਼ਬਦ ਪਿਆਰੇ। ਸੀਤਲ ਹੁੰਦੇ ਚਿੱਤ ਹਮਾਰੇ॥
ਅਰ ਦਸਵੇਂ ਗੁਰ ਦੀ ਜੋ ਕਥਾ। ਕਰੈ ਜੁੱਧ ਤੁਰਕਨ ਸੋਂ ਯਥਾ॥
ਪੁਨ ਉਪਦੇਸ਼ ਉਨ੍ਹਾਂ ਦੇ ਜੋਊ। ਹਰਨ ਕਲੇਸ਼ ਰਿਦੇ ਦਾ ਸੋਊ॥

ਸੋ ਸਾਨੂੰ ਆਇਆ ਹੈ ਯਾਦ। ਸੁਣੀ ਰੱਬ ਸਾਡੀ ਫਰਿਆਦ॥
ਪੀਰ ਦੀ ਬੰਦੀ ਵਿੱਚ ਜਾਂਦੇ। ਉਸਤੇ ਸਾਰੇ ਬਾਹਿਰ ਆਂਦੇ॥
ਸਾਥੋਂ ਤੂੰ ਹੁਣ ਰੱਖ ਉਮੈਦ। ਛੱਡੀ ਅਸਾਂ ਪੀਰ ਦੀ ਕੈਦ॥
ਪਰ ਹੁਣ ਕਰਕੇ ਪਰ ਉਪਕਾਰ। ਲੰਮੇਂ ਨੂੰ ਭੀ ਜਾਇ ਸੁਧਾਰ॥
ਡੇਹਰੇ ਗਾਜ਼ੀ ਖਾਂ ਦੀ ਵੱਲ। ਝਬਦੇ ਜਾਹੁ ਅੱਜ ਯਾ ਕੱਲ॥
ਉਸ ਜਾਗਾ ਦੇ ਜੋ ਹਨ ਲੋਗ। ਸਮਝਣ ਨਾਹੀਂ ਜੋਗ ਅਜੋਗ॥
ਸਾਥੋਂ ਭੀ ਵਧ ਕੇ ਉਹ ਸਾਰੇ। ਇਸੀ ਸਖੀ ਸਰਵਰ ਨੇ ਮਾਰੇ॥
ਰੋਣ ਆਵੰਦਾ ਜਿਨ ਕੋ ਦੇਖ। ਫੁੱਟ ਗਏ ਭੈੜਿਆਂ ਦੇ ਲੇਖ॥
ਕਰ ਉਪਕਾਰ ਜਾਇ ਕਰ ਓਥੇ। ਦੇਹੁ ਛੁਡਾਇ ਕੰਮ ਸਭ ਥੋਥੇ।
ਇਤਨਾ ਸੁਣ ਕੇ ਸਿੰਘ ਦਲੇਰ। ਗਿਆ ਤੁਰਤ ਹੀ ਜਿਉਂ ਕਰ ਸ਼ੇਰ॥

ਦੋਹਿਰਾ

ਦੇਖਿਆ ਜਦ ਉਨ ਜਾਇਕੇ ਲੰਮੇਂ ਦਾ ਸਭ ਹਾਲ॥
ਹਿੰਦੂ ਲੋਕਾਂ ਮੂਰਖਾਂ ਲਿਆ ਧਰਮ ਨਿਜ ਗਾਲ॥੧੫੮॥

ਚੌਪਈ

ਤੇੜ ਵਿੱਚ ਸਭ ਦੇ ਸਲਵਾਰਾਂ। ਤੰਬਜਾਂ ਵਾਂਗਰ ਘੇਰੇ ਦਾਰਾਂ॥
ਖਾਣ ਹਲਾਲੀ ਲੱਜਾ ਗਾਲੀ। ਸਿਰ ਪਰ ਟੋਪੀ ਫੁੰਮਣ ਵਾਲੀ॥
ਹੁੱਕੇ ਪਾਪੀ ਬੈਠੇ ਥੁੱਕਨ। ਗੁਲਫੇ ਮੂੰਹ ਦੇ ਮੂਲ ਨ ਮੁੱਕਨ॥
ਅਰ ਜਦ ਮੁੰਡਨ ਕਰਨ ਜਨੇਊ। ਦਾਨ ਪੁੰਨ ਜੇਕਰ ਕੋ ਦੇਊ॥
ਤਾਂ ਸਰਵਰ ਦੇ ਜਾਇ ਨਗਾਹੇ। ਝੰਡ ਮੁੰਡਿਆਂ ਦੀ ਚਾ ਲਾਹੇ॥
ਕਿਤਨੇ ਦੇਗਾਂ ਪਏ ਪਕਾਉਨ। ਬੈਠ ਮਜੌਰਾਂ ਚਾਇ ਖਲਾਉਣ॥
ਸਾਈਂ ਜੀਵੇਂ ਮੰਗ ਦਵਾਇ। ਪੀਰ ਅਸਾਂ ਪਰ ਤੁੱਠੇ ਚਾਇ॥
ਮੁੰਡੇ ਘਿੰਨ ਅਸਾਹਾਂ ਲਿਆਏ। ਫਿਰ ਮੁੜ ਵੰਞੈ ਪੀਰ ਮਨਾਏ॥
ਦੇਖ ਮਜੌਰ ਕਹਿਣ ਹੋ ਹਿੰਦੂ। ਤੁਮ ਕਾਫਰ ਹੋ ਨਹੀਂ ਪਸਿੰਦੂ॥
ਕਰ ਸਲਾਮ ਆਕੇ ਇਸ ਜਾਗ੍ਹਾ। ਪਾ ਲੈ ਅਪਣੇ ਗਲ ਵਿੱਚ ਧਾਗਾ॥
ਇਹ ਜੋ ਭਾਂਡੇ ਮਿੱਟੀ ਵਾਲੇ। ਮੂਧੇ ਪਏ ਨ ਕੋਇ ਸਮ੍ਹਾਲੇ॥

ਕੁੱਤੇ ਮੂਤਨ ਜਿੱਥੇ ਜਾਇ। ਤੇਰੇ ਭਾਈ ਗਏ ਟਕਾਇ॥
ਅਰ ਜੋ ਠੂਠੇ ਪਏ ਹਜ਼ਾਰਾਂ। ਸੱਜੇ ਪਾਸੇ ਲਾਇ ਕਤਾਰਾਂ॥
ਕੁੱਤੇ ਹਗਦੇ ਜਿਨ ਪਰ ਚਾਇ। ਘਿੰਨ ਵੰਞ ਸਭ ਲੇਹੁ ਉਠਾਇ॥
ਚਾਇ ਮਸ਼ਕ ਦੇ ਪਾਣੀ ਨਾਲ। ਸਭੋ ਬਾਸਨ ਲਈ ਘੰਗਾਲ॥
ਕਰ ਲੈ ਰੋਟੀ ਟੁਕਰ ਬੈਠ। ਭਾਂਡਿਆਂ ਦੀ ਨਾ ਖੋਈਂ ਪੈਠ॥
ਖਾ ਪੀ ਕੇ ਸਭ ਜੂਠੇ ਫੇਰ। ਰੱਖੀ ਜਾ ਕੇ ਓਸੇ ਢੇਰ॥
ਜਿਸ ਤੇ ਹਿੰਦੂ ਆਉਨ ਹੋਰ। ਵਰਤਨਗੇ ਬਾਕੀ ਦਾ ਖੋਰ॥
ਇਤਨਾ ਸੁਣਕੇ ਓਸ ਕਰਾੜ। ਲੀਤੀ ਹਾਂਡੀ ਚੁੱਕ ਉਖਾੜ॥
ਧੋਇ ਧਾਇ ਕੇ ਅੰਨ ਪਕਾਇਆ। ਪਹਿਲੇ ਚੁੱਕ ਮਜੌਰਾਂ ਖਾਇਆ॥
ਪਿਛੋਂ ਅਪਣੇ ਗੱਫੇ ਲਾਏ। ਛੂਤ ਛਾਤ ਪਰ ਪੋਚੇ ਪਾਏ॥
ਪਿਛੋਂ ਮੁੰਡਨ ਕੀਤਾ ਚਾਇ। ਪਾਸ ਕਬਰ ਸਰਵਰ ਦੇ ਜਾਇ॥
ਮੁਸਲਮਾਨ ਦੀ ਕਬਰੋਂ ਸਾਰੇ। ਦੇਖੋ ਹਿੰਦੂ ਬਣੇ ਨਕਾਰੇ॥੧੫੯॥

ਦੋਹਿਰਾ

ਦੇਖ ਸਿੰਘ ਇਸ ਹਾਲ ਨੂੰ ਗਰਜਿਆ ਵਾਂਗਰ ਸ਼ੇਰ।
ਬੋਲਨ ਲੱਗਾ ਉਨ੍ਹਾਂ ਨੂੰ ਹੋ ਕੇ ਖ਼ੂਬ ਦਲੇਰ॥੧੬੦॥

ਚੌਪਈ

ਸੁਣੋ ਗੁਵਾਰੋ ਤੁਸੀਂ ਕਰਾੜੋ। ਅਪਣੇ ਘਰ ਦੀ ਪੈਜ ਵਿਗਾੜੋ॥
ਕਿੱਥੇ ਗਈ ਤੁਸਾਡੀ ਗੰਗਾ। ਕਿਆ ਫਲਗੂ ਹੈ ਹੋ ਗਿਆ ਲੰਗਾ॥
ਹੋਰ ਤੁਸਾਡੇ ਤੀਰਥ ਸਾਰੇ। ਹਰ ਗਏ ਬਲ ਕਰਮਾਂ ਦੇ ਮਾਰੇ॥
ਫਿਰ ਜੋ ਇਤਨੇ ਠਾਕੁਰ ਦੁਆਰੇ। ਛਹਿ ਗਏ ਮੂਲ ਨ ਤੁਸਾਂ ਚਿਤਾਰੇ॥
ਕਿੱਥੇ ਗਏ ਪਰੋਹਤ ਪਾਂਦੇ। ਪਾਉਣ ਖ਼ੈਰ ਨ ਤੁਮਰੇ ਭਾਂਡੇ॥
ਦੱਸੋ ਤੁਸਾਂ ਧਰਮ ਕਿਉਂ ਹਾਰਾ। ਦੇਵਤਿਆਂ ਨੇ ਤੁਧ ਵਿਸਾਰਾ॥੧੬੧॥

## ਲੰਮੇਂ ਦੇ ਸੁਲਤਾਨੀਏਂ

ਦੋਹਿਰਾ

ਸਾਈਂ ਜੀਵੇਂ ਤੂੱਧ ਜੋ ਅਸਾਂ ਸੁਣਾਈ ਬਾਤ॥

ਸੱਚੀ ਮਨ ਨੂੰ ਲੱਗਦੀ ਧਰਮ ਅਸਾਡਾ ਜਾਤ॥ ੧੬੨॥

## ਚੌਪਈ

ਪਰ ਕਿਆ ਕਰੀਏ ਰੀਤ ਅਸਾਡੀ। ਜੁਲੀ ਆਵੰਦੀ ਏਹਾ ਡਾਡੀ॥
ਹਿੰਦੂ ਜਿਤਨੇ ਅਸਾਂ ਕਰਾੜ। ਸੁੱਖ ਸਖੀ ਸਰਵਰ ਦੀ ਚਾੜ੍ਹ॥
ਰਸਮ ਅਪਣੀ ਪੂਰੀ ਕਰਦੇ। ਏਹੋ ਕਹਿਣ ਪਰੋਹਤ ਘਰਦੇ॥
ਸੋ ਭੀ ਸਾਨੂੰ ਨਾਹਿ ਹਟਾਂਦੇ। ਸਗੋਂ ਵਲ ਵਲ ਏਥੇ ਲਿਆਂਦੇ॥
ਪਰ ਮਨ ਤਾਂ ਸਾਡਾ ਇਹ ਚਾਹੇ। ਲਹਿ ਜਾਵਨ ਇਹ ਗਲ ਤੇ ਫਾਹੇ॥
ਜੇ ਤੈਨੂੰ ਕੁਝ ਹੈਗਾ ਚਾਉ। ਤਾਂ ਸਾਨੂੰ ਕੁਝ ਦੱਸ ਉਪਾਉ॥
ਜਿਸਤੇ ਅੱਗੇ ਰਸਮ ਹਟਾਈਏ। ਏਥੇ ਮੁੜਕੇ ਫੇਰ ਨ ਆਈਏ॥੧੬੩॥

## ਗੁਰੂ ਦਾ ਸਿੰਘ

### ਦੋਹਿਰਾ

ਹਿੰਦੂ ਰਹਿਕੇ ਪੀਰ ਦੀ ਚੁੱਕੇ ਅਲਖ ਨਾ ਮੂਲ॥
ਤਾਂ ਤੇ ਕੱਚੇ ਧਰਮ ਪਰ ਨਿਸਚਾ ਕਰੋ ਨ ਭੂਲ॥ ੧੬੪॥

### ਚੌਪਈ

ਆਪਣੇ ਮੂੰਹੋ ਹੀ ਇਹ ਆਖਨ। ਕੱਚਾ ਧਾਗਾ ਹਿੰਦੂ ਭਾਖਨ॥
ਫਿਰ ਇਹ ਕੀਕੁਰ ਤੁੱਧ ਛਡਾਉਣ, ਜੋ ਐਥੇ ਆ ਸਿਰ ਮੁੰਡਵਾਉਣ॥
ਲੈ ਹੁਣ ਸੁਣੋਂ ਮਨ ਲਾਇ। ਗਲ ਤੇ ਲਾਹਾਂ ਪੀਰ ਬਲਾਇ॥
ਮੁੜ ਕੇ ਕਦੇ ਨ ਐਥੇ ਆਓ। ਨਾ ਮੁੰਡਿਆਂ ਦੇ ਸਿਰ ਮੁੰਡਵਾਓ॥
ਪਹਿਲੇ ਅਪਣੀ ਜੋ ਸੰਤਾਨ। ਸਿੰਘ ਸਜਾਓ ਤੁਰਤ ਮਹਾਨ॥
ਜਿਸ ਤੇ ਮੁੰਡਨ ਜੰਞੂ ਦੋਏ। ਅੰਮ੍ਰਿਤ ਛਕਦੇ ਸਾਰ ਡਬੋਏ॥
ਫਿਰ ਕਿਸ ਕੰਮ ਨਿਗਾਹੇ ਜਾਣਾ। ਠੂਠਿਆਂ ਅੰਦਰ ਆ ਕੇ ਖਾਣਾ॥
ਛੱਡ ਹਲਾਲੀ ਝਟਕਾ ਖਾਓ। ਕਰਦਾਂ ਕੱਛ ਕੜੇ ਪਹਿਰਾਓ॥
ਗੁਰੂ ਗ੍ਰੰਥ ਦੀ ਸੁਣਕੇ ਬਾਣੀ। ਛੱਡੋ ਪੂਜਾ ਮੜ੍ਹੀ ਮਸਾਣੀ॥
ਦਸਮ ਗੁਰੂ ਦੀ ਫਤਿਹ ਗਜਾਓ। ਮੁੜਕੇ ਪੀਰ ਨ ਦੇਖਣ ਆਓ॥
ਜਦੋਂ ਤੁਸੀਂ ਇਹ ਕਰਸੋ ਕਾਰ। ਪੀਰ ਜਾਇਗਾ ਕੋਸ ਹਜ਼ਾਰ॥

ਹੋ ਸਰਦਾਰ ਬਹਾਦਰ ਪੂਰੇ। ਗਰਜੋ ਰਣ ਮਹਿੰ ਹੋ ਕਰ ਸੂਰੇ॥
ਆਪੇ ਸਰਵਰ ਹੋਸੀ ਦੂਰ। ਮੁੜ ਨਾ ਆਊ ਤੁਧ ਹਜ਼ੂਰ॥ ੧੬੫॥

ਦੋਹਿਰਾ

ਜਦੋਂ ਸਿੰਘ ਨੇ ਦੱਸਿਆ ਰਸਤਾ ਅਤਿ ਸੁਖ ਦਾਇ॥
ਸਭ ਨੇ ਆਖਿਆ ਸੱਚ ਹੈ ਇਸ ਵਿੱਚ ਫਰਕ ਨ ਕਾਇ॥ ੧੬੬॥

ਚੌਪਈ

ਹੁਣ ਹੀ ਸਾਨੂੰ ਸਿੰਘ ਸਜਾਓ। ਅੰਮ੍ਰਿਤ ਸਭ ਨੂੰ ਤੁਰਤ ਛਕਾਓ॥
ਜਿਸਤੇ ਧਰਮ ਖਾਲਸਾ ਧਰੀਏ। ਇਸ ਮੀਏਂ ਤੇ ਮੂਲ ਨ ਡਰੀਏ॥
ਪਰ ਸਾਨੂੰ ਇਹ ਖਬਰ ਨ ਕੋਈ। ਕਿੱਕੁਰ ਇਸਦੀ ਮੰਨਤ ਹੋਈ॥
ਕਰਾਮਾਤ ਕਿਆ ਏਸ ਦਿਖਾਈ। ਜਿਸਦੇ ਪਿੱਛੇ ਖਲਕਤ ਆਈ॥
ਜੇ ਕੁਛ ਇਸ ਦਾ ਕਿੱਸਾ ਯਾਦ। ਦੇਇ ਸੁਣਾਇ ਮਨ ਫਰਯਾਦ॥
ਇਤਨੀ ਸੁਣ ਕੇ ਸਿੰਘ ਬਹਾਦਰ। ਬੋਲਿਆ ਦੇ ਕੇ ਉਨ ਕੋ ਆਦਰ॥੧੬੭॥

## ਗੁਰੂ ਦਾ ਸਿੰਘ

ਦੋਹਿਰਾ

ਮੈਂ ਓਹਨਾਂ ਦਾ ਦੱਸਦਾ ਥੋੜ੍ਹਾ ਜੇਹਾ ਹਾਲ।
ਪਰ ਉਸਨੂੰ ਸੁਣ ਲੈਣਾ ਦਿਲ ਦੇ ਕੰਨਾਂ ਨਾਲ ॥ ੧੬੮॥

ਦਵੈਯਾ

ਜੈਨੁੱਲਦੀਨ ਮਰਦ ਇੱਕ ਉਸ ਦਾ ਬਾਪ ਪਛਾਨੋਂ ਭਾਈ॥
ਉਸ ਦੇ ਰਹਿਣੇ ਦੀ ਜੋ ਜਾਗ੍ਹਾ ਸੀ ਗੜ੍ਹ ਕੋਟ ਠਰਾਈ॥
ਬਾਰਾਂ ਕੋਹ ਸ਼ਹਿਰ ਮੁਲਤਾਨੋਂ ਜੋ ਹੈ ਵਸਦੀ ਨਗਰੀ॥
ਓਥੇ ਓਹ ਰਹਿੰਦਾ ਸੀ ਮੀਆਂ ਆਖੇ ਖਲਕਤ ਸਗਰੀ॥੧੬੯॥
ਉਸ ਦਾ ਪੁੱਤ ਸਖੀ ਸਰਵਰ ਜੋ ਭੇਡਾਂ ਚਾਰਨ ਜਾਂਦਾ॥
ਪਰ ਮਤਰੇਆਂ ਪਾਈਆਂ ਨੂੰ ਓਹ ਨਾ ਸੀ ਮੂਲ ਸੁਖਾਂਦਾ॥
ਜਿਸ ਤੇ ਨਿੱਤ ਲੜਾਈ ਰਹਿੰਦੀ ਫੇਰ ਜ਼ਿਮੀਂ ਚਾ ਵੰਡੀ॥

ਹੋਇ ਵੱਖਰੇ ਬੈਠੇ ਸਾਰੇ ਜਿਸ ਤੇ ਪਏ ਨ ਭੰਡੀ॥ ੧੭੦॥

ਇਸੀ ਤਰ੍ਹਾਂ ਓਹ ਤੁਰਦਾ ਫਿਰਦਾ ਲੰਮੇਂ ਜਾਕੇ ਮੋਇਆ॥

ਲੋਕਾਂ ਨੇ ਫੜ ਪੀਰ ਬਣਾਇਆ ਲਾਲਾਂ ਵਾਲਾ ਹੋਇਆ।

ਏਹੋ ਗੱਲ ਏਸ ਦੀ ਸਾਰੀ ਜੋ ਲੋਕਾਂ ਨੇ ਚਾਈ॥

ਸ਼ੇਰ ਮਾਰਿਆ ਦਾਨੀ ਜੱਟੀ* ਉਸ ਥੋਂ ਬੱਚਾ ਜਾਈ॥ ੧੭੧॥

ਏਹੋ ਜੇਹੇ ਮਾਰ ਗਪੌੜੇ ਲੋਕਾਂ ਨੂੰ ਭਰਮਾਇਆ॥

ਅਕਲੋਂ ਅੰਨ੍ਹੇ ਗੰਢੋਂ ਪੂਰੇ ਕਾਬੂ ਚੁੱਕ ਕਰਾਇਆ॥

ਪੀਰ ਪੀਰ ਕਹਿ ਭੜਥੂ ਪਾਉਣ ਘਰ ਨੂੰ ਚਾਇ ਲੁਟਾਉਣ॥

ਧਰਮ ਆਪਣੇ ਨੂੰ ਮਨ ਵਿੱਚੋਂ ਦੇਖੋ ਊਤ ਭੁਲਾਉਣ॥ ੧੭੨॥

## ਸੁਲਤਾਨੀਆਂ

### ਦੋਹਿਰਾ

ਇਹ ਤਾਂ ਸਾਰਾ ਸਮਝਿਆ ਲੱਥਾ ਸਾਡਾ ਚਾਉ।

ਹੁਣ ਉਸਤੇ ਬਚ ਜਾਣ ਦਾ ਰਸਤਾ ਕੁੱਝ ਬਤਾਉ॥ ੧੭੩॥

### ਚੌਪਈ

ਕੋਈ ਹੋਰ ਅਜੇਹਾ ਦੱਸ ਜਿਸਤੇ ਸਰਵਰ ਜਾਵੇ ਨੱਸ॥

ਸ਼ਰਨ ਉਸ ਦੀ ਪੈਣੇ ਨਾਲ। ਗਲੇ ਨ ਸਰਵਰ ਦੀ ਕੁਝ ਦਾਲ॥

ਸਾਨੂੰ ਭਰਮ ਅਜੇ ਹੈ ਭਾਰਾ। ਜੋ ਸਰਵਰ ਤੇ ਕਰੇ ਕਿਨਾਰਾ॥

ਤਾਂ ਸਾਨੂੰ ਨਾ ਦੱਬੇ ਆਇ। ਵਾਗੂੰ ਸ਼ੇਰ ਲਏ ਮਤ ਖਾਇ॥

ਫਿਰ ਉਸ ਤੇ ਚਾ ਕਉਨ ਛੁੜਾਊ। ਸਰਵਰ ਮੁਸ਼ਕਾਂ ਬੰਨ੍ਹ ਬਠਾਊ॥

ਤਾਂਤੇ ਸਾਨੂੰ ਏਹ ਸਮਝਾਓ। ਚੰਗੇ ਰਸਤੇ ਕਿਸੇ ਲਗਾਓ॥

ਉਸਤੇ ਡਾਢਾ ਕੋਈ ਬਬਤਾ ਕੇ। ਘਰ ਨੂੰ ਜਾਓ ਰਸਤੇ ਪਾ ਕੇ॥੧੭੪॥

---

* ਇਸ ਦਾਨੀ ਜੱਟ ਦੇ ਖਾਨਦਾਨ ਨੇ ਸੁਲਤਾਨ ਪੁਆੜਾ ਪੜ ਸਰਵਰ ਨੂੰ ਮੰਨਣਾ ਛੱਡਕੇ ਅੰਮ੍ਰਿਤ ਛਕ ਲਿਆ ਹੈ ਜੋ ਖਾਲਸਾ ਅਖਬਾਰ ਵਿਚ ਛਪ ਚੁਕਾ ਹੈ।

## ਗੁਰੂ ਦਾ ਸਿੰਘ

### ਦੋਹਿਰਾ

ਇਹ ਤਾਂ ਨੇੜੇ ਗੱਲ ਹੈ ਕੁਝ ਨ ਲਗਦਾ ਮੁੱਲ।
ਦੱਸਾਂ ਜੋਧਾ ਇੱਕ ਮੈਂ ਜਿਸ ਦੇ ਹੋਰ ਨ ਤੁੱਲ॥੧੭੫॥

### ਦਵੈਯਾ

ਸਾਰੀ ਗਲੋਂ ਜਿਸ ਦਾ ਜਗ ਵਿੱਚ ਹੈ ਪਰਤਾਪ ਸਵਾਇਆ॥
ਚਿੜੀਆਂ ਕੋਲੋਂ ਹੱਥੀਂ ਜਿਸਨੇ ਫੜਕੇ ਬਾਜ਼ ਤੁੜਾਇਆ॥
ਤੇਗ ਪਕੜ ਜਿਨ ਜ਼ੁਲਮ ਧਰਾ ਤੇ ਮੇਟ ਸੁਖੀ ਜਗ ਕੀਆ॥
ਭੁਜ ਬਲ ਦੀ ਤਰਸੂਲ ਮਾਰ ਜਿਨ ਦੁਖੀਆਂ ਨੂੰ ਸੁਖ ਦੀਆ॥੧੭੬॥
ਦਸਵਾਂ ਗੁਰੂ ਗੋਬਿੰਦ ਸਿੰਘ ਜੋ ਪਾਤਸ਼ਾਹ ਹੈ ਸੱਚਾ॥
ਜਿਸਦੇ ਅਗੇ ਠਹਿਰ ਨ ਸਕਦਾ ਕੋਈ ਸਰਵਰ ਕੱਚਾ॥
ਉਸਦੀ ਸ਼ਰਨ ਪਵੋ ਡਰ ਖੋ ਕੇ ਬਣੋ ਸਿੰਘ ਵਡ ਸੂਰੇ॥
ਫਿਰ ਸੁਲਤਾਨ ਤੁਸਾਡੇ ਕੋਲੋਂ ਸਦਾ ਰਹੇਗਾ ਦੂਰੇ॥ ੧੭੭॥
ਹੁਣ ਮੈਂ ਦਸਵੇਂ ਗੁਰ ਦੀ ਸ਼ਕਤੀ ਥੋੜ੍ਹੀ ਜਿਹੀ ਸੁਣਾਵਾਂ॥
ਜਿਸ ਕਰਕੇ ਸੁਲਤਾਨ ਪੀਰ ਦਾ ਸਾਰਾ ਖੌਫ ਉਠਾਵਾਂ॥
ਪਹਿਲੇ ਉਸਦੇ ਅੰਮ੍ਰਿਤ ਦੀ ਹੈ ਭਾਰੀ ਇਹ ਸਮਰੱਥਾ॥
ਛਕਦੇ ਸਾਰ ਜਿਸੇ ਹੋ ਜਾਂਦਾ ਸਿੰਘਾਂ ਦਾ ਇੱਕ ਜੱਥਾ॥ ੧੭੮॥
ਜਿਸਦੇ ਪੀਤੇ ਕਾਇਰ ਭੀ ਜਗ ਸੂਰਬੀਰ ਬਣ ਜਾਂਦਾ॥
ਜਿਥੇ ਜਾਵੇ ਨਾਲ ਤੇਗ ਦੇ ਤੁਰਤ ਫਤਿਹ ਹੈ ਪਾਂਦਾ॥
ਚੀਨ ਮਚੀਨ ਜਾਇ ਕਰ ਬ੍ਰਹਮਾ ਫਤਿਹ ਜਿਨ੍ਹਾਂ ਨੇ ਪਾਈ॥
ਕਾਬਲ ਅਤੇ ਕੰਧਾਰ ਜਿਨ੍ਹਾਂ ਦੇ ਬਲ ਨੇ ਚਾਇ ਕੰਬਾਈ॥ ੧੭੯॥
ਮਿਸਰ ਜਾਇ ਜਿਨ ਸਰ ਹੈ ਕੀਤਾ ਫਿਰ ਚਤਰਾਲੀ ਲੜਾਈ॥
ਮਾਰ ਮਾਰ ਸਰਕਾਰੀ ਦੁਸ਼ਮਨ ਜਿਨ੍ਹਾਂਨੇ ਲਈ ਵਡਾਈ॥
ਕਈ ਹਜ਼ਾਰਾਂ ਨੂੰ ਇੱਕ ਇੱਕ ਹੈ ਇਹ ਅੱਗੇ ਧਰ ਲੈਂਦਾ॥
ਭੁੱਖ ਸ਼ੇਰ ਨਾਲ ਬਲ ਜੰਮੇ ਮ੍ਰਿਗਾਂ ਉਪਰ ਪੈਂਦਾ॥ ੨॥

ਫਿਰ ਇਸ ਅੰਮ੍ਰਿਤ ਦੀ ਜੋ ਸ਼ਕਤੀ ਤੁਧ ਸੁਣਾਵਾਂ ਪਿਆਰੇ॥
ਛਕਦੇ ਸਾਰ ਬਨਣ ਸਭ ਭਾਈ ਪਿਛਲੀ ਜਾਤ ਵਿਸਾਰੇ॥
ਸਿੰਘ ਬਹਾਦਰ ਹੋਇ ਛੱਤ੍ਰੀ ਪੂੱਤ ਗੁਰੂ ਦਾ ਪੂਰਾ॥
ਮੜ੍ਹੀ ਮਸਾਣੀ ਗੁੱਗਾ ਮੀਰਾਂ ਪੀਰਾਂ ਦਾ ਕਰ ਚੂਰਾ॥ ੧੮੧॥
ਰੰਕੋਂ ਪਾਤਸ਼ਾਹ ਕਰ ਦੇਂਦਾ ਇੱਕ ਲਹੇਮ ਦੇ ਮਾਹੀਂ॥
ਇਤਨੀ ਸ਼ਕਤੀ ਇਸ ਦੁਨੀਆਂ ਵਿੱਚ ਹੋਰ ਕਿਸੇ ਦੀ ਨਾਹੀਂ॥
ਫਿਰ ਕਲਗੀਧਰ ਨੇ ਜੋ ਕੀਤੇ ਇਸ ਜਗ ਪਰਉਪਕਾਰੇ॥
ਸੋ ਭੀ ਸੁਣੋ ਤੁਸਾਂ ਦੇ ਭਾਈ ਕੈਸੇ ਪਕੜ ਉਭਾਰੇ॥ ੧੮੨॥
ਭੂਰਿਆਂ ਵਾਲੇ ਜੱਟ ਪਾਤਸ਼ਾਹ ਕਲਗੀਧਰ ਨੇ ਕੀਤੇ॥
ਆਹਲੂਵਾਲੀਏ ਭੂਪ ਭਏ ਧਰ ਇਸ ਅੰਮ੍ਰਿਤ ਦੇ ਪੀਤੇ॥
ਵਡੇ ਵਡੇ ਸਰਦਾਰ ਬਹਾਦਰ ਰਾਮ ਗੜ੍ਹੀ ਦੇ ਵਾਲੀ॥
ਹੋਇ ਗਏ ਲੈ ਗੁਰ ਕੀ ਸ਼ਕਤੀ ਚਾਇ ਜੰਗੀਰ ਸੰਭਾਲੀ॥ ੧੮੩॥
ਨਾਈ ਛੀਂਬੇ ਮਹਿਰੇ ਭੀ ਛਕ ਅੰਮ੍ਰਿਤ ਸਿੰਘ ਸਜਾਏ॥
ਸੋ ਸਰਦਾਰ ਬਹਾਦਰ ਜਗ ਵਿੱਚ ਵਡੇ ਮਰਾਤਬ ਪਾਏ॥
ਇਹ ਤਾਂ ਬਾਤ ਰਹੀ ਇੱਕ ਵੱਲੋ ਚੂਹੜੇ ਤੇ ਚਮਿਆਰਾਂ॥
ਅੰਮ੍ਰਿਤ ਛਕ ਕਰ ਦਸਵੇਂ ਗੁਰ ਦਾ ਗਿਣੇ ਵਿੱਚ ਸਰਦਾਰਾਂ॥ ੧੮੪॥
ਫਿਰ ਕਹੁ ਇਸ ਤੇ ਵਧ ਕੇ ਤੈਨੂੰ ਕਿਆ ਸਮਰੱਥਾ ਦੱਸਾਂ॥
ਜਿਸ ਤੇ ਮੈਂ ਸੁਲਤਾਨੋਂ ਫੜ ਕੇ ਤੈਨੂੰ ਏਧਰ ਖੱਸਾਂ॥
ਸੇਵਾਦਾਰ ਪੀਰ ਦਾ ਹੋ ਕੇ ਕੂੜੇ ਦਾ ਫਿਰ ਕੂੜਾ॥
ਹੁੱਕਾ ਪੀ ਕੇ ਮੂੰਹ ਮੁਨਾਵੇਂ ਸਿਰ ਪਰ ਪਾ ਕੇ ਧੂੜਾ। ੧੮੫॥
ਜਿਨ੍ਹਾਂ ਨੂੰ ਕੋਈ ਜਾਣੇ ਬੁੱਝੇ ਅਰ ਨਾ ਮੰਨੇ ਕੋਈ॥
ਦਸਵੇਂ ਗੁਰ ਦੀ ਕ੍ਰਿਪਾ ਤੇ ਜਗਾ ਉਨ੍ਹ ਕੀ ਇੱਜਤ ਹੋਈ॥
ਫਿਰ ਕੀ ਤੁਸੀਂ ਸ਼ਰਮ ਹੋ ਕਰਦੇ ਅੰਮ੍ਰਿਤ ਛਕਣੋਂ ਡਰਦੇ॥
ਤੁਰਕ ਪੀਰ ਦੀ ਖਾਇ ਸ਼ੀਰਨੀ ਪਾਪੀ ਹੋ ਕੇ ਮਰਦੇ॥ ੧੮੬॥
ਹੁਣ ਦਸਵੇਂ ਗੁਰ ਦੀ ਸਮਰੱਥਾ ਹੋਰ ਸੁਣਾਵਾਂ ਭਾਈ॥
ਦੇਖੋ ਜਗ ਦੇ ਵਿੱਚ ਆਇ ਜਿਨ ਕੋ ਹੀ ਧੂਮ ਮਚਾਈ॥

ਬਾਨ ਕਮਾਨ ਤੇਗ ਕਰ ਲੈਕੇ ਐਸੇ ਜੰਗ ਕਰਾਏ॥
ਮਾਰ ਮਾਰ ਕਰ ਤੁਰਕਾਂ ਦੇ ਦਲ ਧਰਤੀ ਨਾਲ ਮਿਲਾਏ॥੧੮੭॥
ਸਵਾ ਸਵਾ ਮਣ ਤਦੋਂ ਜਨੇਊ ਫੜਕੇ ਤੁਰਕ ਉਤਾਰਨ॥
ਇੰਨ੍ਹਾਂ ਅਨਾਥਾਂ ਹਿੰਦੂ ਲੋਕਾਂ ਫੜ ਫੜ ਐਵੇਂ ਮਾਰਨ॥
ਜਿਸ ਪਰ ਤਰਸ ਗੁਰੂ ਨੇ ਖਾਧਾ ਐਸੀ ਤੇਗ਼ ਉਠਾਈ॥
ਤੁਰਕਾਂ ਦੀ ਸਾਰੀ ਪਾਤਸ਼ਾਹੀ ਪਲ ਅੰਦਰ ਪਲਟਾਈ॥ ੧੨੨॥
ਫਿਰ ਜਿਨ੍ਹ ਮੜ੍ਹੀ ਮਸਾਣੀ ਗੁੱਗਾ ਭੈਰੋਂ ਪੱਥਰ ਪੂਜਾ॥
ਸਭੇ ਹਟਾਇ ਕਿਹਾ ਬਿਨ ਕਰਤੇ ਹੋਰ ਨ ਪੂਜੋ ਦੂਜਾ॥
ਸਰਵਰ ਦਾ ਕੋ ਨਾਮ ਨ ਲੇਵੋ ਫਤਿਹ ਗੁਰੂ ਦੀ ਕਹਿਕੇ॥
ਗਜੇ ਜੈਕਾਰਾ ਜਿਸ ਜਾਗਾ ਪਰ ਪੀਰ ਕਰੂ ਕੀ ਰਹਿਕੇ॥ ੧੮੯॥
ਫਿਰ ਜੋ ਬਚਨ ਉਨ੍ਹਾਂ ਨੇ ਆਖੇ ਪੂਰੇ ਹੋਏ ਸਾਰੇ॥
ਸੋ ਭੀ ਇੱਕ ਦੋਇ ਮੈਂ ਕਹਿਕੇ ਤੈਨੂੰ ਦੱਸਾਂ ਪਿਆਰੇ॥
ਇਹ ਸਰਹੰਦ ਰਲੂ ਵਿੱਚ ਘੱਟੇ ਨੀਵਾਂ ਚਾਇ ਪੁਟੇਸੀ॥
ਸੋ ਹੁਣ ਜਾਕੇ ਦੇਖ ਸਾਮ੍ਹਨੇ ਇੱਟਾਂ ਦੇਸ ਬਿਦੇਸੀ॥ ੧੯੦॥
ਨੀਵਾਂ ਪੁੱਟ ਦੇਖ ਸਰਹੰਦੋਂ ਬਚਨ ਭਯਾ ਗੁਰ ਪੂਰਾ
ਸਾਰੇ ਆਖਨ ਰੱਤੀ ਭੀ ਨਾ ਰਹਿਆ ਕੁੱਝ ਅਧੂਰਾ॥
ਫਿਰ ਮਲੇਰੀਆਂ ਦੀ ਜੋ ਗੱਦੀ ਰਹੀ ਅੱਜ ਤਕ ਆਈ।
ਉਨ੍ਹਾਂ ਪਠਾਨਾਂ ਨੂੰ ਭੀ ਗੁਰ ਦੀ ਸ਼ਕਤੀ ਲਿਆ ਬਚਾਈ॥ ੧੯੧॥
ਫੇਰ ਮਾਲਵੇ ਵਿੱਚ ਉਨ੍ਹਾਂ ਨੇ ਕਹੀ ਵਗੇਗਾ ਪਾਨੀ॥
ਕਣਕ ਅੰਬ ਇਸ ਜਾਗ੍ਹਾ ਹੋਸਣ ਇਹ ਗੁਰ ਮੁਖੋਂ ਬਖਾਨੀ॥
ਸੋ ਹੁਣ ਜਾਕੇ ਦੇਖ ਨਹਿਰ ਨੇ ਕੈਸੀ ਛਹਿਬਰ ਲਾਈ॥
ਜਿੱਥੇ ਮੋਠ ਬਾਜਰੀ ਹੁੰਦੀ ਓਥੇ ਕਣਕ ਜਮਾਈ॥ ੧੯੨॥
ਕਿਆ ਇਹ ਸੁਣੇ ਨਹੀਂ ਤੈਂ ਦੇਖੇ ਜੋ ਮੈਂ ਭਾਖ ਸੁਣਾਏ ॥
ਫਿਰ ਤੁਮ ਲੋਗ ਹੋਇ ਮਤ ਹੀਨੇ ਕਿਉਂ ਐਵੇਂ ਭਟਕਾਏ॥
ਛਕੋ ਸਭੇ ਮਿਲ ਅੰਮ੍ਰਿਤ ਗੁਰ ਦਾ ਅਮਰ ਰੂਪ ਹੋ ਜਾਓ॥
ਵਾਹਿਗੁਰੂ ਦੇ ਬਨੋਂ ਖਾਲਸਾ ਗੁਰੂ ਦੀ ਫਤਿਹ ਬੁਲਾਓ॥ ੧੯੩॥

## ਦੋਹਿਰਾ

ਸੁਣਕੇ ਇਸ ਉਪਦੇਸ਼ ਨੂੰ ਲੜ ਸਰਵਰ ਦਾ ਛੋੜ।
ਅੰਮ੍ਰਿਤ ਛਕਣੇ ਨੂੰ ਖੜੇ ਸਭ ਹਥ ਗੁਰੂ ਪੈ ਜੋੜ॥ ੧੯੪॥
ਬਣੇ ਭੁਝੰਗੀ ਸਿੰਘ ਸਭ ਤਜ ਮੀਆਂ ਸੁਲਤਾਨ॥
ਛੱਡ ਨਗਾਹੇ ਜਾਵਨਾ ਆਨੰਦ ਪੁਰ ਨੂੰ ਜਾਨ॥ ੧੯੫॥
ਮੁੜਕੇ ਫਿਰ ਸੁਲਤਾਨ ਨੇ ਨਹੀਂ ਦਿਖਾਇਆ ਮੁੱਖ॥
ਦਿੱਤ ਹਰੀ ਘਰ ਮੈਂ ਰਹੀ ਸਦ ਹੀ ਤਿਨਕੇ ਸੁੱਖ॥ ੧੯੬॥

## ਸਵੈਯਾ

ਗੁਰ ਗੋਬਿੰਦ ਸਿੰਘ ਕਿ ਨਾਮ ਸੁਣੇ ਸਭ ਪੀਰ ਪਕੰਬਰ ਭਾਗਤ ਐਸੇ॥
ਸਿੰਘ ਕੇ ਬੋਲ ਸੁਨੇ ਮ੍ਰਿਗਾਵਲ ਭਾਜਤ ਹੈ ਬਨ ਭੀਤਰ ਜੈਸੇ॥
ਜਿਨ ਓਟ ਗਹੀ ਦਸਮੇਂ ਗੁਰ ਕੀ ਡਰ ਔਰ ਰਹੇ ਤਿਨਕੇ ਮਨ ਕੈਸੇ॥
ਕਵਿ ਦਿੱਤ ਹਰੀ ਮਨ ਭਾਵਨ ਸੇ ਨਰ ਚਾਰ ਪਦਾਰਥ ਸ਼ੀਘਰ ਲੈਸੇ॥੧੯੭॥

ਇਤ ਸ੍ਰੀ ਸੁਲਤਾਨ ਪੁਆੜਾ
ਕ੍ਰਿਤ ਭਾਈ ਦਿੱਤ ਸਿੰਘ ਗਜ਼ਾਨੀ ਸਮਾਪਤੰ

